ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

## ਅੰਦਰ ਪੜ੍ਹੋ





# ਤਰਕਸ਼ੀਲ

ਸੰਪਾਦਕ : ਰਾਜਪਾਲ ਸਿੰਘ ਮਈ 1989 ਕੀਮਤ : 3 ਰੁਪਏ

ਤਰਕਸ਼ੀਲ ਸੁਸਾਇਟੀ ਵਲੋਂ 'ਵਿਗਿਆਨਕ ਵਿਚਾਰ' ਦੀ ਪ੍ਰਕਾਸ਼ਨਾ ਬੰਦ ਕਰ ਦਿਤੀ ਗਈ ਹੈ। ਇਸ ਮਹੀਨੇ ਤੋਂ ਤਰਕਸ਼ੀਲ ਸੁਸਾਇਟੀ ਵਲੋਂ, ਆਪਣਾ ਪਰਚਾ **ਤਰਕਸ਼ੀਲ** ਪ੍ਰਕਾਸ਼ਿਤ ਕੀਤਾ ਜਾਇਆ ਕਰੇਗਾ ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ : 34
ਕੋਟ ਕਪੂਰਾ-151204

ਚੰਦੇ ਭੇਜਣ ਲਈ ਪਤਾ

ਅਵਤਾਰ ਗੋਂਦਾਰਾ
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ ।

| | |
|---|---|
| ਛਿਮਾਹੀ ਚੰਦਾ | 15 ਰੁਪਏ |
| ਸਲਾਨਾ ਚੰਦਾ | 30 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।

## ਸੰਪਾਦਕੀ :-

ਮਨੁੱਖ ਮੁੱਢ ਤੋਂ ਹੀ ਆਪਣੀ ਜਿੰਦਗੀ ਨੂੰ ਚੰਗੇਰਾ ਬਨਾਉਣ ਲਈ ਸੰਘਰਸ਼ ਕਰਦਾ ਆਇਆ ਹੈ । ਕੁਦਰਤੀ ਸ਼ਕਤੀਆਂ ਅਤੇ ਦੂਜੇ ਜਾਨਵਰਾਂ ਤੇ ਕਾਬੂ ਪਾਉਂਦਿਆਂ ਹੋਇਆ ਉਸਨੇ ਵਿਕਾਸ ਦੇ ਰਾਹ ਤੇ ਵੱਡੀਆਂ ਪੁਲਾਂਘਾ ਪੁੱਟੀਆਂ । ਮਨੁੱਖ ਦਾ ਇਹ ਵਿਕਾਸ ਉਸ ਵਲੋਂ ਵਰਤੇ ਜਾਂਦੇ ਸੰਦਾਂ ਦੇ ਵਿਕਾਸ ਨਾਲ ਬੜਾ ਨੇੜਿਓਂ ਜੁੜਿਆ ਹੋਇਆ ਹੈ । ਕਿਰਤ ਕਰਦਿਆਂ ਮਨੁੱਖ ਆਵਦੇ ਸੰਦਾਂ ਨੂੰ ਹੋਰ ਸੁਧਾਰਦਾ ਅਤੇ ਨਵੇਂ ਨਵੇਂ ਢੰਗਾਂ ਨਾਲ ਵਰਤੋਂ ਵਿਚ ਲਿਆਉਂਦਾ ਰਿਹਾ ਹੈ ਅਤੇ ਇਸ ਤਰਾਂ ਕਰਦਿਆਂ ਉਸਦੇ ਪੈਦਾਵਾਰ ਕਰਨ ਦੇ ਰੂਪ ਵੀ ਬਦਲਦੇ ਰਹੇ ਹਨ । ਮਨੁੱਖ ਜਿਹੋ ਜਿਹੇ ਢੰਗ ਨਾਲ ਪੈਦਾਵਾਂਰ ਕਰਦਾ ਹੈ ਉਹ ਉਸਦੇ ਵਿਚਾਰਾਂ ਨੂੰ ਪ੍ਰਭਾਵਿਤ ਕਰਦੀ ਹੈ । ਪੈਦਾ-ਵਾਰੀ ਸਾਧਨਾਂ ਦੇ ਬਦਲਣ ਨਾਲ ਉਸਦੇ ਸਮਾਜਿਕ ਸਬੰਧ ਅਤੇ ਰਾਜਨੀਤਕ ਢਾਂਚਾ ਬਦਲਦਾ ਆਇਆ ਹੈ ਅਤੇ ਇਸੇ ਤਰਾਂ ਉਸਦੇ ਵਿਸਵਾਸ਼, ਉਸਦੀਆਂ ਨੈਤਿਕ ਕਦਰਾਂ ਕੀਮਤਾਂ ਸਭ ਇਸਦੇ ਨਾਲ ਨਾਲ ਬਦਲਦੀਆਂ ਰਹੀਆਂ ਹਨ ।

ਪੈਦਾਵਾਰ ਦੇ ਸਾਧਨਾਂ ਦਾ ਵਿਕਾਸ ਜਦ ਭਾਫ ਅਤੇ ਫਿਰ ਤੇਲ, ਬਿਜਲੀ ਆਦਿ ਨਾਲ ਚੱਲਣ ਵਾਲੀਆਂ ਮਸ਼ੀਨਾਂ ਤਕ ਪਹੁੰਚਿਆ ਤਾਂ ਮਨੁੱਖੀ ਸਮਾਜੀ ਵਿਕਾਸ ਇਕ ਨਵੇਂ ਦੌਰ ਵਿਚ ਪਹੁੰਚ ਗਿਆ ਜਿਸਨੂੰ ਸਨਅਤੀ ਦੌਰ ਕਹਿੰਦੇ ਹਨ । ਇਸ ਦੌਰ ਵਿਚ ਮਸ਼ੀਨਾਂ ਸਦਕਾ ਪੈਦਾਵਾਰ ਵਿਚ ਅਥਾਹ ਵਾਧਾ ਹੋਇਆ । ਮਨੁੱਖ ਨੇ ਕੁਦਰਤੀ ਨਿਯਮਾਂ ਨੂੰ ਬਹੁਤ ਵੱਡੀ ਪੱਧਰ ਤੇ ਸਮਝਿਆ ਅਤੇ ਵਰਤਿਆ । ਉਥੇ ਇਦੇ ਦੌਰ ਵਿਚ ਹੀ ਮਨੁੱਖ ਨੇ ਸਮਾਜ ਦੇ ਨਿਯਮਾਂ ਨੂੰ ਵੀ ਵਿਗਿਆਨਕ ਨਜਰੀਏ ਤੋਂ ਸਮਝਣਾ ਕੀਤਾ ਸ਼ੁਰੂ ਕਿ ਕਿਸ ਤਰਾਂ ਅਸੀਂ ਸਮਾਜਿਕ ਤਬਦੀਲੀ ਦ ਨਿਯਮਾਂ ਨੂੰ ਸਮਝ ਕੇ ਇਹਨਾਂ ਨੂੰ ਮਨੁੱਖਤਾ ਦੇ ਠੀਕ ਰੁੱਖ ਵਿਕਾਸ ਲਈ ਵਰਤ ਸਕਦੇ ਹਾਂ; ਬਿਲਕੁਲ ਉਸੇ ਤਰਾਂ ਜਿਵੇਂ

(ਬਾਕੀ ਸਫਾ 28 'ਤੇ)

**ਤਰਕਸ਼ੀਲ ਸੋਸਾਇਟੀ ਪੰਜਾਬ ਦੀ ਸੂਬਾ ਕਮੇਟੀ ਦੀ 15 ਅਪਰੈਲ ਨੂੰ ਹੋਈ ਮੀਟਿੰਗ ਵਿਚ ਵਿਗਿਆਨਕ ਵਿਚਾਰ ਪਰਚੇ ਦੇ ਮਾਲਕ ਅਮੀਰਜੀਤ ਦੀ ਗੁੰਮਸ਼ੁਦਗੀ ਦਾ ਮਸ਼ਲਾ ਵਿਚਾਰਿਆ ਗਿਆ । ਉਹਨਾਂ ਦੇ ਘਰ ਤੋਂ ਪ੍ਰਾਪਤ ਸੂਚਨਾ ਮੁਤਾਬਕ ਉਹ ਪਿਛਲੇ ਸਮੇਂ ਵਿਚ ਨਾ ਹੀ ਘਰ ਅਤੇ ਨਾ ਹੀ ਸੋਸਾਇਟੀ ਦੇ ਕਿਸੇ ਮੈਂਬਰ ਦੇ ਸੰਪਰਕ ਵਿਚ ਆਇਆ ਹੈ । ਇਸ ਦੀ ਰੋਸ਼ਨੀ ਵਿਚ ਸੂਬਾ ਕਮੇਟੀ ਵਲੋਂ ਇਹ ਫੈਸਲਾ ਕੀਤਾ ਗਿਆ ਕਿ ਉਸਦੀ ਮਾਲਕੀ ਹੇਠ ਚਲਦੇ ਪਰਚੇ 'ਵਿਗਿਆਨਕ ਵਿਚਾਰ' ਨੂੰ ਤਰਕਸ਼ੀਲ ਸੋਸਾਇਟੀ ਵਲੋਂ ਛਾਪਣਾ ਜਾਰੀ ਨਹੀਂ ਰਖਿਆ ਜਾਵੇਗਾ । ਸੋਸਾਇਟੀ ਆਪਣੇ ਵਿਚਾਰਾਂ ਦੇ ਪ੍ਰਚਾਰ ਲਈ ਇਕ ਨਵਾਂ ਮਾਸਿਕ ਪਰਚਾ ਸ਼ੁਰੂ ਕਰੇਗੀ ਜਿਸਦਾ ਨਾਮ 'ਤਰਕਸ਼ੀਲ' ਹੋਵੇਗਾ ।**

**ਨੋਟ :- ਉਪਰੋਕਤ ਫੈਸਲੇ ਅਨੁਸਾਰ 'ਵਿਗਿਆਨਕ ਵਿਚਾਰ' ਦੀ ਤਰਕਸ਼ੀਲ ਸੋਸਾਇਟੀ ਵਲੋਂ ਪ੍ਰਕਾਸ਼ਨਾ ਬੰਦ ਹੋ ਗਈ ਹੈ । ਇਸ ਕਾਰਣ ਪਾਠਕਾਂ ਨੂੰ ਹੋਈ ਅਸੁਵਿਧਾ ਦਾ ਸਾਨੂੰ ਤਰਕਸ਼ੀਲ ਸੋਸਾਇਟੀ ਅਤੇ ਸੰਪਾਦਕੀ ਬੋਰਡ ਵਲੋਂ ਅਫਸੋਸ ਹੈ ।**

# ਕੈਂਸਰ-ਇਸ ਦੇ ਕਾਰਣ, ਰੋਕਥਾਮ, ਤਖਸੀਸ਼ ਅਤੇ ਇਲਾਜ

—ਡਾ: ਹਰਚੰਦ ਸਿੰਘ

(ਪੰਜਾਬੀ ਵਿਚ ਵਿਗਿਆਨਕ ਵਿਸ਼ਿਆਂ ਤੇ ਲਿਖਣ ਵਾਲੇ ਕੁਝ ਗਿਣਤੀ ਦੇ ਹੀ ਲੇਖਕ ਹਨ । ਜ਼ਿਨ੍ਹਾਂ ਵਿਚੋਂ ਡਾ: ਹਰਚੰਦ ਸਿੰਘ ਦੇ ਇਸ ਖੇਤਰ ਵਿਚ ਲਿਖੇ ਲੇਖ 'ਪੰਜਾਬੀ ਟ੍ਰਿਬਿਊਨ' ਵਿਚ ਅਕਸਰ ਪੜਨ ਨੂੰ ਮਿਲਦੇ ਹਨ । ਸੌਖੀ ਆਮ ਬੋਲ ਚਾਲ ਵਾਲੀ ਭਾਸ਼ਾ ਅਤੇ ਪੰਜਾਬੀ ਸਭਿਆਚਾਰ ਨਾਲ ਜੁੜਿਆ ਲਹਿਜਾ ਉਹਨਾਂ ਦੀ ਸ਼ੈਲੀ ਦੀ ਵਿਸ਼ੇਸ਼ਤਾ ਹੈ ਜੋ ਵਿਗਿਆਨਕ ਜਾਣਕਾਰੀ ਦੇ ਮੁਕਾਬਲਤਨ ਔਖੇ ਮੰਨੇ ਜਾਂਦੇ ਵਿਸ਼ੇ ਨੂੰ ਨੀਰਸ ਹੋਣ ਤੋਂ ਬਚਾਈ ਰਖਦੀ ਹੈ । ਉਹਨਾਂ ਵਲੋਂ ਭੇਜਿਆ ਕੈਂਸਰ ਦੇ ਵਖ ਵਖ ਪੱਖਾਂ ਬਾਰੇ ਜਾਣਕਾਰੀ ਦਿੰਦਾ ਲੇਖ ਤਰਕਸ਼ੀਲ ਦੇ ਪਾਠਕਾਂ ਲਈ ਪੇਸ਼ ਕਰ ਰਹੇ ਹਾਂ) ।

ਕੈਂਸਰ ਪੂਰੀ ਤਰਾਂ ਹੋਂਦ ਵਿਚ ਆਉਣ ਉਪਰੰਤ ਉਨ੍ਹਾਂ ਨਾਮੁਰਾਦ ਬਿਮਾਰੀਆਂ ਵਿਚੋਂ ਇਕ ਹੈ ਜਿਨ੍ਹਾਂ ਦਾ ਹਾਲੇ ਤੀਕ ਕੋਈ ਪੱਕਾ ਇਲਾਜ ਨਹੀਂ । ਤਾਹੀਉਂ, ਇਸ ਦੀ ਹੋਂਦ ਪਤਾ ਲਗਦਿਆਂ ਹੀ ਮਰੀਜ਼ ਡੌਰ-ਭੌਰ ਹੋ ਜਾਂਦਾ ਹੈ ਅਤੇ ਪਰਿਵਾਰ ਦੇ ਜੀਆਂ ਅੰਦਰ ਸਨਾਟਾ ਤੇ ਭੈਅ ਵਾਲਾ ਮਾਹੌਲ ਪੈਦਾ ਹੋ ਜਾਂਦਾ ਹੈ ।

ਮੋਟੇ ਤੌਰ 'ਤੇ, ਇਕ ਸਾਧਾਰਨ (ਗੈਰ-ਮਾਹਿਰ) ਵਿਅਕਤੀ ਨੂੰ ਸਮਝਾਉਣ ਲਈ, ਕੈਂਸਰ ਰੋਗ ਦੀ ਪਰਿਭਾਸ਼ਾ ਕੁੱਝ ਇਸ ਤਰ੍ਹਾਂ ਬਿਆਨ ਕੀਤੀ ਜਾ ਸਕਦੀ ਹੈ । ਸਰੀਰ ਦੇ ਕਿਸੇ ਭਾਗ ਵਿਚ ਇਕ (ਨਾਮੁਰਾਦ) ਕਿਸਮ ਦੀ ਰਸੌਲੀ ਜਾਂ ਗਿਲ੍ਹਟੀ ਜਾਂ ਕਹਿ ਲਵੋ ਮਾਸ ਦਾ ਇਕ ਢੇਲਾ (LUMP) ਜਿਸ ਦੇ ਸੈਲਜ਼ ਦੀ ਸੰਖਿਆ ਅਤੇ ਵਿਸਥਾਰ ਵਿਚ ਬਹੁਤ ਤੇਜੀ ਨਾਲ ਵਾਧਾ ਹੁੰਦਾ ਹੈ । ਇਹ ਰਸੌਲੀ ਪਹਿਲਾਂ ਪਹਿਲ ਅਕਸਰ ਪੀੜਾ ਰਹਿਤ ਹੁੰਦੀ ਹੈ ।

### ਕਾਰਨ ਤੇ ਪ੍ਰਭਾਵ-ਖੇਤਰ

ਕੈਂਸਰ, ਆਮ ਕਰਕੇ ਅਧਖੜ ਤੇ ਬੁੱਢੀ ਉਮਰ ਦਾ ਰੋਗ ਹੈ ਪਰ ਇਸ ਦੀਆਂ ਕੁੱਝ ਕਿਸਮਾਂ ਛੋਟੀ ਉਮਰ ਵਿਚ ਵੀ ਦੇਖੀਆਂ ਜਾ ਸਕਦੀਆਂ ਹਨ । ਇਸ ਬਿਮਾਰੀ ਦੇ ਕਾਰਨ ਦਾ ਠੀਕ ਨਿਸ਼ਾਨਾ ਲਗਾਉਣਾ ਏਨਾ ਆਸਾਨ ਨਹੀਂ, ਕਿਉਂਕਿ ਇਸ ਰੋਗ ਦੇ ਵਾਪਰਨ ਨੂੰ ਬਹੁਤ ਸਾਰੇ ਕਾਰਨਾ ਨਾਲ ਜੋੜਿਆ ਜਾਂਦਾ ਹੈ, ਜਿਵੇਂ ਵਾਤਾਵਰਣ, ਰਹਿਣ-ਸਹਿਣ, ਖੁਰਾਕੀ ਆਦਤਾਂ, ਆਹਾਰ ਸਬੰਧੀ ਤੇ ਉਤਪਤੀ ਸਬੰਧੀ ਜੁਜ਼ (Genetic Factor) ਆਦਿ । ਪਰ ਸਰਵਾਈਕਲ ਕੈਂਸਰ (ਬੱਚੇਦਾਨੀ ਦੇ ਯੋਨੀ ਵੱਲ ਦੇ ਹਿੱਸੇ ਦਾ ਕੈਂਸਰ) ਦੀਆਂ ਕੁੱਝ ਕਿਸਮਾਂ ਵਿਚ, ਵਾਈਰਸ (Human Papilloma Virus) ਨੂੰ ਜਿੰਮੇਵਾਰ ਠਹਿਰਾਇਆ ਜਾ ਸਕਦਾ ਹੈ ।

ਕੈਂਸਰ ਦੀਆਂ ਘਟਨਾਵਾਂ ਔਰਤਾਂ ਵਿਚ, ਮਰਦਾਂ ਦੇ ਮੁਕਬਲੇ, ਜਿਆਦਾ ਗਿਣਤੀ ਵਿਚ ਵਾਪਰਦੀਆਂ ਹਨ ਅਤੇ ਸ਼ਹਿਰ ਨਿਵਾਸੀਆਂ ਦੇ ਮੁਕਾਬਲੇ ਦਿਹਾਤੀ ਅਬਾਦੀ ਵਿਚ ਇਸ ਰੋਗ ਦੀਆਂ 'ਵਾਰਦਾਤਾਂ' ਜਿਆਦਾ ਹੁੰਦੀਆਂ ਹਨ। ਸਹੀ ਉਮਰ 'ਚ ਵਿਆਹ ਕਰਵਾਉਣ ਵਾਲੀਆਂ ਔਰਤਾਂ ਦੇ ਮੁਕਾਬਲੇ, ਕੁਆਰੀਆਂ ਰਹਿਣ ਵਾਲੀਆਂ ਜਾਂ ਦੇਰ ਨਾਲ ਵਿਆਹ ਕਰਵਾਉਣ ਵਾਲੀਆਂ ਔਰਤਾਂ ਵਿਚ ਛਾਤੀ ਦਾ ਕੈਂਸਰ ਹੋਣ ਦਾ ਖਤਰਾ ਵਧ ਜਾਂਦਾ ਹੈ । ਇਸ ਦੇ ਉਲਟ, ਜਿਹੜੀਆਂ ਔਰਤਾਂ ਜਲਦੀ ਸੈਕਸ-ਜਿੰਦਗੀ ਸ਼ੁਰੂ ਕਰ ਦਿੰਦੀਆਂ ਹਨ ਜਾਂ ਉਨ੍ਹਾਂ ਦੇ ਕਈ ਸੈਕਸ-ਸਾਥੀ ਹੁੰਦੇ ਹਨ ਜਾਂ ਉਹਨਾਂ ਦੇ ਪਤੀਆਂ ਦੇ ਵਿਆਹ ਤੋਂ ਬਾਹਰ ਕਈ ਥਾਂ ਸਬੰਧ ਹੁਦੇ ਹਨ । ਉਨ੍ਹਾਂ ਵਿਚ ਸਰਵਾਈਕਲ ਕੈਂਸਰ (Cervical Cancer) ਹੋਣ ਦਾ ਅਸਾਰ ਓਨਾ ਹੀ ਵਧ ਜਾਂਦਾ ਹੈ । ਇਸ ਸਮੇਂ ਦੇਸ਼ ਵਿਚ 2 ਲੱਖ ਤੋਂ ਉਪਰ ਸਰਵਾਈਕਲ ਕੈਂਸਰ ਦੇ ਕੇਸ ਮੌਜੂਦ ਹਨ । ਵਿਸ਼ਵ ਵਿਚ ਇਸ ਤਰ੍ਹਾਂ ਦੇ 16% ਮਰੀਜ ਭਾਰਤ ਦੇ 'ਹਿੱਸੇ' ਆਉਂਦੇ ਹਨ ।

ਭਾਰਤ ਵਿਚ ਸਰਵਾਈਕਲ ਕੈਂਸਰ ਦਾ ਪ੍ਰਭਾਵ ਖੇਤਰ ਬਹੁਤ ਵਿਸ਼ਾਲ ਹੈ; ਇਸ ਤੋਂ ਬਾਅਦ ਛਾਤੀ ਤੇ ਅੰਡਾਸ਼ਯ (Ovaries) ਦਾ ਦਰਜਾ ਆਉਂਦਾ ਹੈ । ਔਰਤਾਂ ਵਿਚ 50% ਕੇਸ ਇਨ੍ਹਾਂ ਤਿੰਨਾਂ ਕਿਸਮਾਂ ਨਾਲ ਸਬੰਧਤ ਹੁੰਦੇ ਹਨ । ਭਾਰਤੀ ਔਰਤਾਂ ਵਿਚ, ਸਰਵਾਈਕਲ ਕੈਂਸਰ ਸਬੰਧੀ, ਇਕ ਦਿਲਚਸਪ ਤਥ ਸਾਹਮਣੇ ਆਇਆ ਹੈ । ਮੁਸਲਮਾਨ ਔਰਤਾਂ ਵਿਚ ਇਸ ਕਿਸਮ ਦਾ ਕੈਂਸਰ ਦੂਜੇ ਧਰਮ ਦੀਆਂ ਔਰਤਾਂ ਨਾਲੋਂ ਮੁਕਾਬਲਤਨ ਘਟ ਹੁੰਦਾ ਹੈ । ਕਾਰਨ, ਸਪਸ਼ਟ ਨਹੀਂ ।

ਹੋ ਸਕਦਾ ਹੈ ਕਿ ਮੁਸਲਮਾਨ ਮਰਦਾਂ ਵਿਚ ਸੁੰਨਤ ਕਾਰਨ ਹੀ ਅਜਿਹਾ ਸੰਭਵ ਹੋਵੇ, ਕਿਉਂਕਿ ਡਾਕਟਰੀ ਵਿਗਿਆਨੀ ਸੁੰਨਤ ਨੂੰ ਸਿਹਤ ਸੁਧਾਰਕ (Hygienic) ਮੰਨਦੇ ਹਨ ।

ਮੂੰਹ, ਗਲ, ਭੋਜਨ ਨਲੀ ਅਤੇ ਫੇਫੜਿਆਂ ਦਾ ਕੈਂਸਰ, ਆਮ ਕਰ ਕੇ ਤੰਬਾਕੂ ਪੀਣ ਤੇ ਚਬਾਉਣ ਵਾਲਿਆਂ ਵਿਚ ਜਿਆਦਾ ਦੇਖਿਆ ਗਿਆ ਹੈ । ਦਿਲਚਸਪ ਗੱਲ ਇਹ ਹੈ ਕਿ ਤੰਬਾਕੂ ਪੀਣ ਵਾਲਿਆਂ ਦੀਆਂ ਪਤਨੀਆਂ ਨੂੰ ਫੇਫੜਿਆਂ ਦਾ ਕੈਂਸਰ ਹੋਣ ਦੇ ਵੱਧ ਆਸਾਰ ਹੁੰਦੇ ਹਨ, ਕਿਉਂਕਿ ਉਹ ਦੱਬੂ ਰੂਪ ਵਿਚ ਤੰਬਾਕੂ ਦੇ ਧੂੰਏ ਦੇ ਪ੍ਰਵਾਵ ਨੂੰ ਗ੍ਰਹਿਣਸ਼ੀਲ ਹੁਦੀਆਂ ਹਨ । ਇਸ ਲਈ ਤੰਬਾਕੂ ਪੀਣ ਵਾਲਾ ਆਪਣੇ ਆਪ ਨੂੰ ਹੀ ਨੁਕਸਾਨ ਨਹੀਂ ਪਹੁੰਚਾ ਰਿਹਾ ਹੁੰਦਾ, ਬਲਕਿ ਆਪਣੇ ਆਲੇ -ਦੁਆਲ਼ੇ ਵੀ ਇਸ ਜਹਿਰ ਦਾ ਪਸਾਰਾ ਕਰ ਰਿਹਾ ਹੁੰਦਾ ਹੈ । ਬਹੁਤ ਘੱਟ ਲੋਕਾਂ ਨੂੰ ਪਤਾ ਹੈ ਕਿ ਇਕ ਖਾਸ ਕਿਸਮ ਦੀ ਸਿਗਰਟ (ਸਿਗਾਰ) ਦਾ ਧੁਖਦਾ ਸਿਰਾ ਮੂਹ ਦੇ ਅੰਦਰ ਰੱਖ ਕੇ ਤੰਬਾਕੂ ਨੋਸ਼ੀ ਕੀਤੀ ਜਾਂਦੀ ਹੈ ਜਿਸ ਨਾਲ ਮੂੰਹ, ਖਾਸਕਰ ਤਾਲੂ ਦਾ ਕੈਂਸਰ ਹੋਣ ਦੇ ਆਸਾਰ ਵਧ ਜਾਂਦੇ ਹਨ । ਜਰਦੇ ਦੀ ਵਰਤੋਂ ਕਾਰਨ, ਭਾਰਤ ਵਿਚ ਮੂੰਹ ਦੇ ਕੈਂਸਰ ਦੇ ਰੋਗੀ ਪੱਛਮੀ ਦੇਸਾਂ ਦੇ ਮੁਕਾਬਲੇ ਬਹੁਤ ਜਿਆਦਾ ਹਨ। ਭਾਰਤ ਵਿਚ ਇਸ ਕਿਸਮ ਦੀ ਕੈਂਸਰ ਦੇ ਰੋਗੀ 20 ਪ੍ਰਤੀਸ਼ਤ ਹਨ ਜਦੋਂ ਕਿ ਪੱਛਮੀ ਦੇਸ਼ਾਂ ਵਿਚ ਇਹ ਦਰ 3 ਪ੍ਰਤੀਸ਼ਤ ਹੈ ਭਾਰਤ ਵਿਚ, ਯੂ. ਪੀ. ਪ੍ਰਾਂਤ ਇਸ ਸੰਬਧ ਵਿਚ ਮੋਹਰੀ ਹੈ ।

ਪੱਛਮ ਦੀ ਧਨਵਾਨ ਸੁਸਾਇਟੀ ਨੂੰ ਵੱਡੀ ਆਂਦਰ ਤੇ ਗੁਦਾ ਦਾ ਕੈਂਸਰ, ਕੁਝ ਜ਼ਿਆਦਾ ਹੀ ਸਤਾਉਂਦਾਂ ਹੈ । ਇਸਦਾ ਮੁੱਖ ਕਾਰਨ, ਉਨ੍ਹਾਂ ਦੀ ਖੁਰਾਕ ਵਿਚ ਜਾਨਵਰਾਂ ਦੀ ਚਰਬੀ ਤੇ ਪ੍ਰੋਟੀਨ ਦਾ ਜਿਆਦਾ ਹੋਣਾ ਹੈ । ਸ਼ਾਕਾਹਾਰੀ ਤੇ ਰੇਸ਼ੇਦਾਰ ਭੋਜਨ, ਇਕ ਤਰ੍ਹਾਂ ਭਾਰਤੀਆਂ ਨੂੰ ਇਸ ਕਿਸਮ ਦੇ ਕੈਂਸਰ ਤੋਂ ਬਚਾਉ ਛਤਰ ਪ੍ਰਦਾਨ ਕਰਦਾਂ ਹੈ ।

ਭਾਰਤ ਵਿਚ ਪੇਟ ਦਾ ਕੈਂਸਰ ਘੱਟ ਮਿਲਦਾ ਹੈ, ਜਪਾਨ ਵਿਚ ਪੇਟ ਦੇ ਕੈਂਸਰ ਦੀ ਪ੍ਰਭਾਵ-ਸੀਮਾ ਦੁਨੀਆਂ ਦੇ ਹੋਰ ਭਾਗਾਂ ਨਾਲੋਂ ਜਿਆਦਾ ਹੈ !

ਮੁਟਾਪਾ, ਮਰਦਾਂ ਤੇ ਔਰਤਾ ਵਿਚ ਵੱਖ ਵੱਖ ਅੰਗਾਂ ਦੇ ਕੈਂਸਰ ਨੂੰ ਬੁਲਾਵਾ ਦੇ ਸਕਦਾ ਹੈ (ਗੁਦਾ, ਵੱਡੀ ਆਂਦਰ ਦਾ ਹੇਠਲਾ ਭਾਗ ਅਤੇ ਪ੍ਰਾਸਟੇਟ ਮਰਦਾਂ ਵਿਚ; ਛਾਤੀ, ਬੱਚੇਦਾਨੀ ਤੇ ਅੰਡਾਸ਼ਯ ਆਦਿ ਔਰਤਾਂ ਵਿਚ) ।

ਪੀ. ਜੀ. ਆਈ. ਚੰਡੀਗੜ ਵਿਖੇ ਕੀਤੇ ਤਾਜਾ ਸਰਵੇਖਣ (ਜੋ ਚੰਡੀਗੜ ਤੇ ਆਸਪਾਸ ਦੇ ਇਲਾਕੇ ਵਿਚ ਕੈਂਸਰ ਦੇ ਪ੍ਰਭਾਵ-ਖੇਤਰ ਦਾ ਪਤਾ ਲਗਾਉਣ ਲਈ ਕੀਤਾ ਗਿਆ ਹੈ) ਤੋਂ ਕੁੱਝ ਦਿਲਚਸਪ ਤੱਤ ਉਭਰ ਕੇ ਸਾਹਮਣੇ ਆਏ ਹਨ; ਯਾਨੀ ਸਿੱਖਾਂ ਵਿਚ ਭੋਜਨ ਨਲੀ ਦਾ ਕੈਂਸਰ ਮੁਕਾਬਲਾਤਨ ਜਿਆਦਾ ਹੈ ਅਤੇ ਮੂੰਹ ਦਾ ਕੈਂਸਰ ਇਸ ਖਿੱਤੇ ਵਿਚ ਬਹੁਤ ਘੱਟ ਹੈ

ਭਾਭਾ ਪ੍ਰਮਾਣੂ ਖੋਜ ਸੰਸਥਾ ਦੇ ਮਾਹਿਰ ਦੀ ਤਾਜਾ ਖੋਜ (ਮਈ, 1987 ਅਨੁਸਾਰ ਪਾਣੀ ਵਿਚ ਕਲੋਰੀਨ ਦੀ ਵੱਧ ਮਾਤਰਾ, ਕੈਂਸਰ ਨੂੰ ਹੱਲਾ ਸ਼ੇਰੀ ਦੇ ਸਕਦੀ ਹੈ । ਇਤਫਾਕਵੱਸ ਯੂਰਪੀਨ ਦੇਸ਼ਾਂ ਵਿਚ ਪਾਣੀ ਨੂੰ ਸਾਫ ਕਰਨ ਲਈ, ਹੁਣ ਕਲੋਰੀਨ ਦੀ ਥਾ ਓਜਨ (ozoen-ਆਕਸੀਜਨ ਦਾ ਇਕ ਰੂਪ) ਦੀ ਵਰਤੋਂ ਕੀਤੀ ਜਾਂਦੀ ਹੈ।

ਔਰਤਾਂ ਵਿਚ ਬਾਂਝਪਣ ਦੇ ਇਲਾਜ ਲਈ, ਗੈਰ-ਮਾਹਿਰ ਹੱਥਾਂ ਵਿਚ ਬਣਾਵਟੀ ਹਾਰਮੋਣ ਦੀ ਵਰਤੋਂ ਕੈਂਸਰ ਦਾ ਕਾਰਨ ਬਣ ਸਕਦੀ ਹੈ। ਬਾਰ-ਬਾਰ ਗਰਭ ਠਹਿਰਣ ਕਾਰਣ ਵੀ ਕੈਂਸਰ ਹੋ ਸਕਦਾ ਹੈ ।

### ਰੋਕਥਾਮ

ਇਸ ਰੋਗ ਦੀ ਰੋਕਥਾਮ ਲਈ, ਹਾਲ ਦੀ ਘੜੀ ਤਾਂ ਸਿਰਫ ਏਨਾ ਹੀ ਕਿਹਾ ਜਾ ਸਕਦਾ ਹੈ ਕਿ ਉੱਪਰ ਬਿਆਨ ਕੀਤੇ ਕਾਰਨਾਂ ਤੋਂ, ਜਿੱਥੇ ਸੰਭਵ ਹੋਵੇ, ਸੇਧ ਲੈ ਕੇ ਬਚਾਓ ਕਰਨਾ ਚਾਹੀਦਾ ਹੈ ।

### ਤਸ਼ਖੀਸ (ਰੋਗ ਦੀ ਜਾਂਚ)

ਇਸ ਰੋਗ ਦੀ ਡਾਕਟਰੀ ਜਾਂਚ, ਖੂਨ ਟੈਸਟ ਰਾਂਹੀ ਕੀਤੀ ਜਾਂਦੀ ਹੈ । ਕਈ ਰਸਾਇਣਕ ਤੱਤ, ਜੋ ਕੈਂਸਰ ਦੀ ਰਸੌਲੀ ਵਿਚ ਪੈਦਾ ਹੁੰਦੇ ਹਨ, ਖੂਨ ਵਿਚ ਵਧ ਜਾਂਦੇ ਹਨ । ਇਸ ਤਰ੍ਹਾਂ ਖੂਨ ਟੈਸਟ ਰਾਹੀਂ ਕੈਂਸਰ ਦਾ ਸੰਕੇਤ ਮਿਲ ਜਾਂਦਾ ਹੈ। ਦਿਲਚਸਪ ਗੱਲ ਇਹ ਹੈ ਕਿ ਕਈ ਵੇਰ ਇਹ ਟੈਸਟ, ਇਕ ਠੀਕ-ਠਾਕ ਗਰਭਵਤੀ ਔਰਤ ਨੂੰ ਕੈਂਸਰ ਦੇ ਮਰੀਜ ਨਾਲ ਗੱਡਮਡ ਕਰਨ ਦੀ ਗਲਤੀ ਕਰਦਾ ਹੈ; ਦਰਅਸਲ, ਗਰਭ ਸਥਿਤ ਬੱਚੇ ਤੇ ਕੈਂਸਰ ਦੀਆਂ ਰਸੌਲੀਆਂ, ਦੋਵੇ ਹੀ ਤੇਜੀ ਨਾਲ ਵਧ ਰਹੇ ਸੈਲਜ਼ ਦਾ ਹੀ ਤਾਂ ਇਕ ਢੇਲਾ ਹੁੰਦੇ ਹਨ। ਮਸ਼ੀਨ ਰਾਹੀਂ ਇਕ ਹਫਤੇ ਵਿਚ 3000 ਟੈਸਟ ਕੀਤੇ ਜਾ



ਸਕਦੇ ਹਨ । ਪਰ ਇਸ ਟੈਸਟ ਦੀਆਂ ਆਪਣੀਆਂ ਊਣਤਾਂਈਆਂ ਹਨ । ਇਸ ਟੈਸਟ ਰਾਹੀਂ ਕੁੱਝ ਇਕ ਕਿਸਮ ਦੇ ਕੈਂਸਰ ਦਾ ਹੀ ਪਤਾ ਲਗਾਇਆ ਜਾ ਸਕਦਾ ਹੈ ਅਤੇ ਉਹ ਵੀ ਜਦੋਂ ਬਿਮਾਰੀ ਕਾਫੀ ਅੱਗੇ ਵਧ ਚੁੱਕੀ ਹੋਵੇ ।

ਇਸ ਰੋਗ ਦੀ ਜਾਂਚ ਦਾ ਦੂਸਰਾ ਤਰੀਕਾ ਛੇਤੀ ਹੀ ਮਾਰਕੀਟ ਵਿਚ ਆਉਣ ਵਾਲਾ ਹੈ । ਉਸ ਰਾਹੀਂ ਇਸ ਰੋਗ ਦੀ ਸੂਹ ਬਹੁਤ ਪਹਿਲਾਂ ਲਗਾਈ ਜਾ ਸਕੇਗੀ । ਕੈਂਸਰ ਦੇ ਬਾਹਰੀ ਲੱਛਣ ਪੈਦਾ ਹੋਣ ਤੋਂ 19 ਮਹੀਨੇ ਪਹਿਲਾਂ ਰੋਗ ਦਾ ਪਤਾ ਲਗਾਇਆ ਜਾ ਸਕੇਗਾ । ਇਸ ਟੈਸਟ ਦਾ ਆਧਾਰ ਇਹ ਹੈ ਕਿ ਸਰੀਰ ਦੀ ਕੁਦਰਤੀ ਬਚਾਓ ਪ੍ਰਣਾਲੀ, ਰੋਗ ਵਿਰੁੱਧ ਐਂਟੀਬਾਡੀਜ (Antibodies) ਪੈਦਾ ਕਰਦੀ ਹੈ । ਖੂਨ ਵਿਚ ਐਂਟੀਬਾਡੀਜ ਦੀ ਮੌਜੂਦਗੀ ਕੈਂਸਰ ਵੱਲ ਇਸ਼ਾਰਾ ਕਰਦੀ ਹੈ । ਪਰ ਵਿਗਿਆਨੀਆਂ ਵਿਚ ਅਜੇ ਇਹ ਵਾਦ-ਵਿਵਾਦ ਦਾ ਵਿਸ਼ਾ ਹੈ ।

ਚਾਲੀਵਿਆਂ ਵਿਚ ਈਜਾਦ ਕੀਤੇ ਪੈਪ ਟੈਸਟ (Pap Test) ਰਾਹੀਂ ਸਰਵਿਕਸ(Cervix–ਬੱਚੇਦਾਨੀ ਦਾ ਯੋਨੀ ਵੱਲ ਦਾ ਹਿੱਸਾ) ਦੇ ਕੈਂਸਰ ਦਾ ਬਹੁਤ ਪੀਹਲਾਂ ਪਤਾ ਲਗਾ–ਇਆ ਜਾ ਸਕਦਾ ਹੈ ।

### ਇਲਾਜ

ਦੁਨੀਆਂ ਵਿਚ ਹਰ ਸਾਲ 35 ਲੱਖ ਬੰਦੇ ਕੈਂਸਰ ਨਾਲ ਮਰਦੇ ਹਨ । ਇਸ ਰੋਗ ਦਾ ਸਭ ਤੋਂ ਕੋਝਾ ਤੇ ਖਤਰਨਾਕ ਪਹਿਲੂ ਇਹ ਹੈ ਕਿ ਮਰੀਜ ਨੂੰ ਅਕਸਰ ਉਦੋਂ ਪਤਾ ਲਗਦਾ ਹੈ ਜਦੋਂ ਬਹੁਤ ਦੇਰ ਹੋ ਚੁੱਕੀ ਹੁੰਦੀ ਹੈ; ਜਦੋਂ ਰਸੌਲੀ ਦੇਖੀ ਜਾਂ ਮਹਿਸੂਸ ਕੀਤੀ ਜਾਂਦੀ ਹੈ, ਇਹ ਖਤਰਨਾਕ ਹੱਦ ਤੱਕ ਅੱਪੜ ਚੁੱਕੀ ਹੁੰਦੀ ਹੈ ਪਹਿਲੀ ਸਟੇਜ ਵਿਚ ਹੀ ਇਸ ਰੋਗ ਦੀ ਸੂਹ ਲੱਗ ਜਾਣੀ, ਲਾਹੇਬੰਦ ਸਿੱਧ ਹੁੰਦੀ ਹੈ ।

ਜੇ ਸੱਚ ਪੁੱਛੋ ਤਾਂ ਕੈਂਸਰ ਦਾ ਇਲਾਜ ਹਾਲੇ ਹਨ੍ਹੇਰੇ 'ਚ ਹੱਥ ਮਾਰਨ ਬਰਾਬਰ ਹੈ । ਉਂਝ, ਕੁੱਝ ਇਕ ਕਿਸਮ ਦੇ ਕੈਂਸਰ ਦਾ ਇਲਾਜ਼ ਅੱਜ ਸੰਭਵ ਹੈ, ਜਿਵੇਂ ਲਿਯੂਕੀਮੀਆ(Leukemia) ਤੇ ਟੈਸਟੀਕੁਲਰ ਕੈਂਸਰ ਆਦਿ ।

ਹਾਲ ਦੀ ਘੜੀ, ਇਸ ਰੋਗ ਦਾ ਇਲਾਜ ਦਵਾਈਆਂ ਦੁਆਰਾ (Chemotherapy)ਅਤੇ ਰੇਡੀਏਸ਼ਨ ਦੁਆਰਾ (Radiotherapy) ਕੀਤਾ ਜਾਂਦਾ ਹੈ । ਕਈ ਵੇਰ ਦੋਵੇਂ ਤਰੀਕਿਆਂ ਨੂੰ ਨਾਲ ਨਾਲ ਵਰਤੋਂ ਵਿਚ ਲਿਆਇਆ ਜਾਂਦਾ ਹੈ । ਅੰਤ ਵਿਚ ਅਪਰੇਸ਼ਨ ਰਾਹੀਂ ਇਸ ਰੋਗ ਤੋਂ ਛੁਟਕਾਰਾ ਪਾਉਣ ਲਈ ਹੱਥ ਪੈਰ ਮਾਰੇ ਜਾਂਦੇ ਹਨ ।

ਦੋ ਭਾਰਤੀ ਵਿਗਿਆਨੀਆਂ, ਪ੍ਰੋਫੈਸਰ ਸ਼ਿਵ ਸ਼ੰਕਰ ਤ੍ਰਿਵੇਦੀ ਅਤੇ ਡਾ. ਉਮਾਸ਼ੰਕਰ ਤਿਵਾਰੀ, ਨੇ ਹੁਣੇ ਜਿਹੇ ਕੈਂਸਰ ਦੇ ਇਲਾਜ ਲਈ ਇਕ ਦੁਆਈ ਦੀ ਖੋਜ ਕੀਤੀ ਹੈ । ਉਨ੍ਹਾਂ ਦਾ ਦਾਅਵਾ ਹੈ ਕਿ ਇਹ ਦਵਾਈ 5 ਮਹੀਨੇ ਵਿਚ ਕੈਂਸਰ ਦੇ ਮਰੀਜ ਨੂੰ ਸਿਹਤਯਾਬ ਕਰ ਸਕਦੀ ਹੈ । ਪਟਨਾ ਮੈਡੀਕਲ ਕਾਲਜ ਨੇ ਇਨ੍ਹਾਂ ਦੇ ਕੰਮ ਨੂੰ ਤਸੱਲੀ-ਬਖਸ ਦੱਸਿਆ ਹੈ, ਪਰ ਇਸ ਖੇਤਰ ਦੇ ਮਾਹਿਰਾਂ ਨੇ ਅਜੇ ਇਸ ਸਬੰਧ ਵਿਚ ਆਪਣੀ ਰਾਏ ਦੇਣੀ ਹੈ ।

ਇਕ ਤਾਜਾ ਰਿਪੋਰਟ (ਜੁਲਾਈ, 1987) ਅਨੁਸਾਰ ਬੰਬਈ ਦੇ ਸ੍ਰੀ ਦੇਵਿੰਦਰ ਨੇ ਦਾਅਵਾ ਕੀਤਾ ਹੈ ਕਿ ਐਕੂਪ੍ਰੈਸ਼ਰ (ACUPRESSURE) ਰਾਹੀਂ ਕੈਂਸਰ ਦੇ ਮਰੀਜ ਨੂੰ 60 ਦਿਨਾਂ ਦੇ ਅੰਦਰ ਸਿਹਤਯਾਬ ਕੀਤਾ ਜਾ ਸਕਦਾ ਹੈ, ਬਸ਼ਰਤਿ ਕਿ ਬਿਮਾਰੀ ਦਾ ਵਿਸਥਾਰ 80% ਤੋਂ ਵਧ ਨਾ ਹੋਇਆ ਹੋਵੇ ।

ਲੇਸਰ ਸਾਧਨ (Laser Equipment) ਰਾਹੀਂ ਸਰਵਾਈਕਲ ਕੈਂਸਰ ਦਾ ਇਲਾਜ, ਰਵਾਇਤੀ ਚੀਰ-ਫਾੜ ਤੋਂ ਬਿਨਾਂ ਕੀਤਾ ਜਾ ਸਕਦਾ ਹੈ । ਇਸ ਸਾਧਨ ਦੀ ਕੀਮਤ 9 ਲੱਖ ਰੁਪਏ ਹੈ ਅਤੇ ਬਾਹਰਲੇ ਦੇਸ਼ ਤੋਂ ਮੰਗਵਾਉਣਾ ਪੈਂਦਾ ਹੈ ।

ਦੁਨੀਆਂ ਭਰ ਦੇ ਵਿਗਿਆਨੀ, ਇਸ ਰੋਗ ਦੇ ਇਲਾਂਜ ਲਈ, ਵੱਡੇ ਪੱਧਰ 'ਤੇ ਖੋਜ ਦੇ ਕੰਮ ਵਿਚ ਜੁਟੇ ਹੋਏ ਹਨ ਅਤੇ ਭਵਿੱਖ ਲਈ ਆਸ ਦੀ ਕਿਰਨ ਦੇ ਸੰਕੇਤ ਮਿਲਣੇ ਸ਼ੁਰੂ ਹੋ ਗਏ ਹਨ । ★

---

### ਅਗਲੇ ਅੰਕ ਵਿਚ ਵਿਸ਼ੇਸ਼

1. ਬਰੂਨੋ ਦਾ ਬਲੀਦਾਨ -ਤਰਲੋਚਨ ਸਿੰਘ
2. ਮਜਹਬ ਦਾ ਪੁਨਰ ਜਾਗਰਣ - ਡਾ: ਸੁਰਜੀਤ ਗਿੱਲ

# ਨਾਸਤਕਾਂ ਦੇ ਵੀ ਕੁਝ ਹੱਕ ਹਨ

–ਨਰਿੰਦਰ ਚਾਹਲ

ਭਾਰਤ ਵਿਚ ਕਈ ਤਰਾਂ ਦੇ ਧਰਮ ਹਨ । ਇਨ੍ਹਾਂ ਧਰਮਾਂ ਨਾਲ ਸਬੰਧਤ ਮਸਲੇ ਅਕਸਰ ਹੀ ਅਖਬਾਰਾਂ ਦੀਆਂ ਸੁਰਖੀਆਂ ਬਣਦੇ ਰਹਿੰਦੇ ਹਨ । ਕੋਈ ਬਾਣੀ ਦੇ ਪ੍ਰਸਾਰਨ ਦੀ ਮੰਗ ਕਰਦਾ ਹੈ, ਕੋਈ ਵੇਦਾਂ ਦੀ । ਕੋਈ ਇਕ ਸ਼ਹਿਰ ਨੂੰ ਪਵਿੱਤਰ ਕਰਾਰ ਦੇਣ ਦੀ ਮੰਗ ਕਰਦਾ ਹੈ, ਕੋਈ ਦੂਜੇ ਨੂੰ । ਇਕ ਕਹਿੰਦਾ ਹੈ ਸਰਕਾਰ ਸਾਡੇ ਧਰਮ ਨਾਲ ਵਿਤਕਰਾ ਕਰ ਰਹੀ ਹੈ ਦੂਜਾ ਕਹਿੰਦਾ ਸਾਡੇ ਨਾਲ ।

ਪਰ ਧਰਮਾਂ ਦੇ ਇਸ ਰਾਮ ਰੌਲੇ ’ਚ ਬੁਰੀ ਤਰਾਂ ਰੁਲਦੀ ਇਕ ਆਵਾਜ ਹਾਲੇ ਤਕ ਕਿਸੇ ਨਹੀਂ ਸੁਣੀ । ਇਹ ਆਵਾਜ ਹੈ ਉਹਨਾਂ ਘੱਟ ਗਿਣਤੀ ਲੋਕਾਂ ਦੀ, ਜੋ ਇਨਾਂ ਵਖ ਵਖ ਧਰਮਾ ’ਚ ਵਿਸਵਾਸ਼ ਨਹੀਂ ਰਖਦੇ । ਜੋ ਵਿਗਿਆਨਕ ਨਜਰੀਏ ਦੇ ਧਾਰਨੀ ਹਨ । ਜੋ ਹਰ ਗੱਲ ਨੂੰ ਤਰਕ, ਦਲੀਲ ਤੇ ਵਿਗਿਆਨ ਦੀ ਕਸਵੱਟੀ ਤੇ ਪਰਖਕੇ ਮੰਨਣ ’ਚ ਯਕੀਨ ਰਖਦੇ ਹਨ ਜਿਨਾਂ ਨੂੰ ਆਮ ਤੌਰ ਤੇ ਨਾਸਤਕਾਂ ਦੇ ਨਾਂ ਨਾਲ ਜਾਣਿਆ ਜਾਂਦਾ ਹੈ ।

ਇਹ ਨਾਸਤਕ ਵੀ ਧਾਰਮਿਕ ਲੋਕਾਂ ਵਾਂਗ ਭਾਰਤ ਦੇ ਨਾਗਰਿਕ ਹਨ । ਧਾਰਮਿਕ ਲੋਕਾਂ ਵਾਂਗ, ਨਾਸਤਕ ਲੋਕਾਂ ਦੇ ਵੀ ਦਿਲ, ਜਜਬਾਤ, ਵਿਸਵਾਸ਼ ਤੇ ਅਕੀਦੇ ਹਨ । ਆਪਣੇ ਕੋਈ ਵੀ ਵਿਚਾਰ ਰੱਖਣ, ਉਨਾਂ ਅਨੁਸਾਰ ਜਿਉਣ ਤੇ ਉਨਾਂ ਨੂੰ ਫੈਲਾਉਣ ਦਾ ਇਨ੍ਹਾਂ ਨੂੰ ਵੀ ਉਨਾਂ ਹੀ ਹੱਕ ਹੈ, ਜਿੰਨਾ ਕਿਸੇ ਹੋਰ ਨੂੰ । ਨਾਸਤਕਾਂ ਤੋਂ ਤਾਂ ਹਰ ਸਮੇਂ ਮੰਗ ਕੀਤੀ ਜਾਂਦੀ ਹੈ ਕਿ ਉਹ ਦੂਸਰਿਆਂ ਦੇ ਧਾਰਮਿਕ ਜਜਬਾਤਾਂ ਦਾ ਹਰ ਤਰਾਂ ਖਿਆਲ ਰੱਖਣ, ਅਜਿਹਾ ਕੁਝ ਨਾ ਕਰਨ ਜਿਸ ਨਾਲ ਕਿਸੇ ਦੇ ਧਰਮ ਨੂੰ ਠੇਸ ਪਹੁੰਚਣ ਦਾ ਡਰ ਹੋਵੇ । ਪਰ ਨਾਸਤਕਾਂ ਪ੍ਰਤੀ ਅਜਿਹੇ ਕਿਸੇ ਮੋੜਵੇਂ ਫਰਜ ਦੀ ਕਿਸੇ ਨੂੰ ਘੱਟ ਹੀ ਕਦੇ ਲੋੜ ਮਹਿਸੂਸ ਹੁੰਦੀ ਹੈ । ਸਾਡਾ ਸੰਵਿਧਾਨ, ਕਾਨੂੰਨ, ਸਰਕਾਰ ਤੇ ਸਮਾਜ ਵੀ ਨਾਸਤਕਾਂ ਨਾਲ ਲਗਾਤਾਰ ਮਤਰੇਆਂ ਵਾਲਾ ਸਲੂਕ ਕਰਦੇ ਆ ਰਹੇ ਹਨ ।

ਭਾਰਤੀ ਸੰਵਿਧਾਨ ਦੁਆਰਾ, ਕੁਝ ਬੰਦਸ਼ਾਂ ਤਹਿਤ, ਭਾਰਤ ਦੇ ਹਰ ਨਾਗਰਿਕ ਨੂੰ ਬੋਲਣ ਦੀ ਅਜਾਦੀ ਅਤੇ ਖੁਲ ਕੇ ਆਪਣੇ ਵਿਚਾਰ ਪ੍ਰਗਟ ਕਰਨ ਦਾ ਬੁਨਿਆਦੀ ਹੱਕ ਦਿਤਾ ਗਿਆ ਹੈ । ਇਸ ਦੇ ਨਾਲ ਹੀ ਸੰਵਿਧਾਨ ਦੇ ਆਰਟੀਕਲ 25-26 ਰਾਹੀਂ ਹਰ ਨਾਗਰਿਕ ਨੂੰ ਜਮੀਰ ਦੀ ਆਜਾਦੀ ਦਾ ਹੱਕ ਅਤੇ ਕੋਈ ਵੀ ਧਰਮ ਅਪਨਾਉਣ, ਉਸ ਅਨੁਸਾਰ ਚੱਲਣ ਅਤੇ ਆਪਣੇ ਧਰਮ ਨੂੰ ਪ੍ਰਚਾਰਨ ਦਾ ਹੱਕ ਦਿਤਾ ਗਿਆ ਹੈ । ਇਸੇ ਤਰਾਂ, ਆਪਣੇ ਧਾਰਮਿਕ ਮਸਲੇ ਆਪੂੰ ਨਜਿੱਠਣ; ਚੱਲ ਤੇ ਅਚੱਲ ਜਾਇਦਾਦ ਰੱਖਣ ਤੇ ਖਰੀਦਣ ਦਾ ਹੱਕ ਦਿਤਾ ਗਿਆ ਹੈ ।

ਭਾਰਤੀ ਦੰਡਾਵਲੀ ਦੀਆਂ ਧਾਰਾਵਾਂ 295 ਤੋਂ 298 ਰਾਹੀਂ ਧਰਮ ਦੀ ਆਜਾਦੀ ਦੇ ਬੁਨਿਆਦੀ ਹੱਕ ਵਿਚ ਦਖਲ ਅੰਦਾਜੀ ਕਰਦੇ ਹਰ ਤਰਾਂ ਦੇ ਕਦਮਾਂ ਨੂੰ ਕਾਨੂੰਨੀ ਅਪਰਾਧ ਕਰਾਰ ਦਿੰਦੀਆਂ ਸਖਤ ਸਜਾਵਾਂ ਦੀ ਵਿਵਸਥਾ ਕੀਤੀ ਗਈ ਹੈ । ਜਿੰਨਾਂ ਅਨੁਸਾਰ (ਸੰਖੇਪ ਵਿਚ) ਕਿਸੇ ਦੇ ਧਰਮ ਦੀ ਬੇਇਜਤੀ ਕਰਨ ਦੇ ਇਰਾਦੇ ਨਾਲ, ਪੂਜਾ ਦੀ ਜਗ੍ਹਾ ਨੂੰ ਨੁਕ-ਸਾਨ ਪਹੁੰਚਾਣਾ ਜਾਂ ਅਪਵਿੱਤਰ ਕਰਨਾ ਜੁਰਮ ਹੈ । ਕਿਸੇ ਦੇ ਧਾਰਮਿਕ ਜਜਬਾਤਾਂ ਨੂੰ ਜਾਣ ਬੁੱਝ ਕੇ ਤੇ ਬੁਰੀ ਭਾਵਨਾ ਨਾਲ ਚੋਟ ਪਹੁੰਚਾਣ ਦੇ ਇਰਾਦੇ ਨਾਲ, ਜਬਾਨੀ ਜਾਂ ਲਿਖਤੀ ਸ਼ਬਦਾਂ ਸੰਕੇਤਾਂ ਜਾਂ ਹੋਰ ਜਾਹਰ ਰੂਪਾਂ ਜਾਂ ਕਿਸੇ ਵੀ ਹੋਰ ਢੰਗ ਰਾਹੀਂ, ਉਸ ਦੇ ਧਰਮ ਜਾਂ ਧਾਰਮਿਕ ਵਿਸਵਾਸ਼ਾਂ ਦੀ ਤੌਹੀਨ ਜਾਂ ਤੌਹੀਨ ਦੀ ਕੋਸਿਸ਼ ਕਰਨਾ ਜੁਰਮ ਹੈ । ਧਾਰਮਿਕ ਪੂਜਾ ਜਾਂ ਧਾਰਮਿਕ ਰਸਮਾਂ ਲਈ ਜੁੜੇ ਕਿਸੇ ਇਕੱਠ ’ਚ ਸੁਚੇਤ ਰੂਪ ’ਚ ਵਿਘਨ ਪਾਉਣਾ ਜੁਰਮ ਹੈ । ਕਿਸੇ ਦਾ ਦਿਲ ਦੁਖਾਉਣ ਜਾਂ ਕਿਸੇ ਦੇ ਧਰਮ ਦੀ ਤੌਹੀਨ ਕਰਨ ਦੇ ਇਰਾਦੇ ਨਾਲ ਜਾਂ ਇਸ ਦਾ ਗਿਆਨ ਹੁੰਦਿਆਂ ਕਿ ਅਜਿਹਾ ਕਰਨ ਨਾਲ ਕਿਸੇ ਦਾ ਦਿਲ ਦੁਖਣ ਜਾਂ ਧਰਮ ਦੀ ਤੌਹੀਨ ਹੋਣ ਦੀ ਸੰਭਾਵਨਾ ਹੈ, ਕਿਸੇ ਪੂਜਾ ਦੇ ਸਥਾਨ ਜਾਂ ਕਬਰਸਤਾਨ ਜਾਂ ਅਜਿਹੀ ਜਗ੍ਹਾ ਜਿਥੇ ਮੋਇਆਂ ਦਾ ਕ੍ਰਿਆਕ੍ਰਮ ਕੀਤਾ ਜਾਂਦਾ ਹੈ, ਮੋਇਆਂ ਦੇ ਸਰੀਰ ਰੱਖੇ ਜਾਂਦੇ ਹਨ; ਅਨੁਚਿਤ ਦਖਲ ਅੰਦਾਜੀ ਕਰਨਾ, ਲਾਸ਼ ਦੀ ਬੇਇਜਤੀ ਕਰਨਾ, ਮਰਨੇ ਦੀਆਂ ਰਸਮਾਂ ਲਈ ਜੁੜੇ ਲੋਕਾਂ ਲਈ ਰੁਕਾਵਟ ਖੜੀ ਕਰਨਾ ਜੁਰਮ ਹੈ । ਕਿਸੇ ਬੰਦੇ ਦੇ



ਧਾਰਮਿਕ ਜਜਬਾਤਾਂ ਨੂੰ ਜਖਮੀ ਕਰਨ ਦੇ ਸੋਚੇ ਸਮਝੇ ਇਰਾਦੇ ਨਾਲ; ਕੋਈ ਸ਼ਬਦ ਕਹਿਣਾ, ਉਸ ਦੀ ਸੁਨਣ ਸੀਮਾ ’ਚ ਕੋਈ ਆਵਾਜ ਕੱਢਣਾ, ਉਸ ਦੇ ਦਿਸਹੱਦੇ ’ਚ ਕੋਈ ਹਰਕਤ ਕਰਨਾ ਜਾਂ ਉਸ ਸਾਹਵੇਂ ਕੋਈ ਚੀਜ ਰੱਖਣਾ ਜੁਰਮ ਹੈ । ਇਨਾਂ ਜੁਰਮਾਂ ਲਈ ਦੋਹ੍ਹਾਂ ਵਿਚੋਂ ਕਿਸੇ ਇਕ ਪ੍ਰਕਾਰ ਦੀ ਇਕ ਸਾਲ ਤੋਂ ਲੈਕੇ ਤਿੰਨ ਸਾਲ ਤਕ ਦੀ ਸਜਾ ਜਾਂ ਜੁਰਮਾਨਾ ਜਾਂ ਇਕੋ ਸਮੇਂ ਦੋਵੇਂ ਸਜਾਵਾਂ ਦੀ ਵਿਵਸਥਾ ਕੀਤੀ ਗਈ ਹੈ। ਜਾਬਤਾ ਫੌਜਦਾਰੀ ਦੀ ਧਾਰਾ 95 ਮੁਤਾਬਕ ਰਾਜ ਸਰਕਾਰ ਨੂੰ ਅਜਿਹੇ ਕਿਸੇ ਅਖਬਾਰ, ਕਿਤਾਬ ਜਾਂ ਦਸਤਾਵੇਜ ਨੂੰ ਜਬਤ ਕਰਨ ਦਾ ਅਧਿਕਾਰ ਹੈ ਜਿਸ ਵਿਚ ਭਾਰਤੀ ਦੰਡਾਵਲੀ ਦੀ ਧਾਰਾ 295 ਦੇ ਅਨੁਸਾਰ ਦੰਡ ਦੇਣ ਯੋਗ ਸਮੱਗਰੀ ਛਪੀ ਹੋਵੇ ।

ਭਾਰਤ ਦੇ ਵਿਆਹ ਸਬੰਧੀ ਕਾਨੂੰਨ ਵੀ ਵਖ ਵਖ ਧਰਮਾਂ ਤੇ ਅਧਾਰਤ ਹਨ । ਇਹ ਕਾਨੂੰਨ ਸਿਰਫ ਸਬੰਧਤ ਧਰਮ ਦੀਆਂ ਧਾਰਮਿਕ ਹਦਾਇਤਾਂ ਅਨੁਸਾਰ ਸਿਰੇ ਚੜ੍ਹਾਏ ਵਿਆਹ ਨੂੰ ਹੀ ਕਾਨੂੰਨੀ ਮਾਨਤਾ ਪ੍ਰਦਾਨ ਕਰਦੇ ਹਨ । ਸਿਰਫ ਫੁੱਲਾਂ ਦੇ ਹਾਰਾਂ ਨਾਲ ਕੀਤੇ ਗਏ ਵਿਆਹ ਕਾਨੂੰਨ ਦੀਆਂ ਨਜਰਾਂ ਵਿਚ ਕੋਈ ਅਰਥ ਨਹੀਂ ਰਖਦੇ । ਸਪੈਸ਼ਲ ਮੈਰਿਜ ਐਕਟ 1954 ਰਾਹੀਂ ਇਨਾ ਧਾਰਮਿਕ ਰਵਾਇਤਾਂ ਤੋਂ ਬਿਨਾਂ ਵਿਆਹ ਤਾਂ ਕਰਵਾਇਆ ਜਾ ਸਕਦਾ ਹੈ ਪਰ ਇਉਂ ਕਰਨ ਲਈ ਪਹਿਲਾਂ ਵਿਆਹ ਅਫਸਰ ਦੇ ਦਫਤਰ ਦੇ ਧੱਕੇ ਖਾਣੇ ਪੈਂਦੇ ਹਨ. ਕਈ ਤਰਾਂ ਦੀਆਂ ਕਾਗਜੀ ਕਾਰਵਾਈਆ ਕਰਨੀਆਂ ਪੈਂਦੀਆ ਹਨ ਤੇ ਫਿਰ ਜਾਇਦਾਦ ਸਬੰਧੀ ਆਪਣੇ ਹੱਕਾਂ ਦੇ ਮਾਮਲੇ ’ਚ ਵੀ ਹਾਰ ਖਾਣੀ ਪੈਂਦੀ ਹੈ । ਸਹੁੰ ਦੇ ਕਾਨੂੰਨ ਮੁਤਾਬਕ ਕਿਸੇ ਅਦਾਲਤ ’ਚ ਗੁਆਹੀ ਦੇਣ ਸਮੇਂ ਸਹੁੰ ਖਾਣੀ ਪੈਂਦੀ ਹੈ ਜਾਂ ਕੋਈ ਹੋਰ ਪਾਕ ਵਚਨ ਕਰਨਾ ਪੈਂਦਾ ਹੈ । ਅਦਾਲਤਾਂ ਜਾਂ ਹੋਰ ਦਫਤਰੀ ਕੰਮਾਂ ਕਾਜਾਂ ਲਈ ਆਮ ਮੰਗੇ ਜਾਂਦੇ ਹਲਫੀਆ ਬਿਆਨਾਂ ’ਚ ਵੀ ਸਹੁੰ ਜਾਂ ਪਾਕ ਵਚਨ ਰਾਹੀਂ ਆਪਣੀ ਗੱਲ ਕਹਿਣੀ ਪੈਂਦੀ ਹੈ ।

ਇਸ ਤੋਂ ਸਪਸ਼ਟ ਜਾਹਰ ਹੁੰਦਾ ਹੈ ਕਿ ਭਾਰਤ ਵਿਚ ਧਾਰਮਿਕ ਆਜਾਦੀ ਦੇ ਹੱਕ ਨੂੰ ਤਾਂ ਸੰਵਿਧਾਨਕ ਤੇ ਕਾਨੂੰਨੀ ਤੌਰ ਤੇ ਤਸਲੀਮ ਕਰ ਲਿਆ ਗਿਆ ਹੈ ਅਤੇ ਇਸ ਵਿਚ ਕਿਸੇ ਕਿਸਮ ਦੀ ਬਾਹਰੀ ਦਖਲ ਅੰਦਾਜੀ ਨੂੰ ਕਾਨੂੰਨੀ ਅਪਰਾਧ ਕਰਾਰ ਦਿੰਦਿਆਂ ਸਖਤ ਸਜਾਵਾਂ ਦੀ ਵਿਵਸਥਾ ਕੀਤੀ ਗਈ ਹੈ । ਪਰ ਨਾਸਤਕ ਲੋਕਾਂ ਨੂੰ ਅਜਿਹੇ ਕਿਸੇ ਸੰਵਿਧਾਨਕ ਤੇ ਕਾਨੂੰਨੀ ਹੱਕਾਂ ਤੋਂ ਸਿਰਫ ਵਿਰਵਾ ਹੀ ਨਹੀਂ ਰੱਖਿਆ ਸਗੋਂ ਚਹੁੰ ਕੰਨੀਉਂ ਹੁੰਦੇ ਧਾਰਮਿਕ ਪ੍ਰਚਾਰ ਮੂਹਰੇ ਜੀਭ ਕੱਟ ਕੇ ਸੁੱਟ ਦਿਤਾ ਗਿਆ ਹੈ । ਉਨਾਂ ਨੂੰ ਇਹ ਪ੍ਰਚਾਰ ਸੁਣਨਾ ਤਾਂ ਪੈਣਾ ਹੈ ਕਿਉਂਕਿ ਧਰਮ ਪ੍ਰਚਾਰ ਦੀ ਅਜਾਦੀ ਹੈ । ਪਰ ਉਹ ਬੋਲ ਕੁਝ ਨਹੀਂ ਸਕਦੇ ਕਿਉਂਕਿ ਭਾਰਤੀ ਦੰਡਾਵਲੀ ਦੀਆਂ ਧਾਰਾਵਾਂ 295 ਤੋਂ 298 ਸਦਕਾ ਧਰਮ ਵਿਰੋਧੀ ਪ੍ਰਚਾਰ ਦੀ ਮਨਾਹੀ ਹੈ । ਇੰਜ ਸੰਵਿਧਾਨ ਦੇ ਆਰਟੀਕਲ 25 ਅਤੇ ਭਾਰਤੀ ਦੰਡਾਵਲੀ ਦੀਆਂ ਧਾਰਾਵਾਂ 295 ਤੋਂ 298 ਰਾਹੀਂ ਨਾਸਤਕ ਲੋਕਾਂ ਦੇ ਬੋਲਣ ਅਤੇ ਖੁੱਲ ਕੇ ਵਿਚਾਰ ਰੱਖਣ ਦੇ ਬੁਨਿਆਦੀ ਹੱਕ ਨੂੰ ਵੀ ਬੁਰੀ ਤਰਾਂ ਛਾਂਗ ਦਿਤਾ ਗਿਆ ਹੈ । ਵਿਆਹ ਸਬੰਧੀ ਕਾਨੂੰਨਾਂ ਰਾਹੀਂ ਧਾਰਮਿਕ ਰਵਾਇਤਾਂ ਨੂੰ ਨਾਸਤਿਕਾਂ ਸਿਰ ਜਬਰੀ ਮੜ੍ਹ ਦਿਤਾ ਗਿਆ ਹੈ । ਭਾਰਤੀ ਸੰਵਿਧਾਨ ਤੇ ਕਾਨੂੰਨ ਦੀਆਂ ਨਜਰਾਂ ਵਿਚ ਨਾਸਤਕ ਲੋਕਾਂ ਦੀ ਕੋਈ ਨਵੇ-ਕਲੀ ਪਹਿਚਾਣ ਨਹੀਂ ਕੋਈ ਵੱਖਰੀ ਹੋਂਦ ਨਹੀਂ । ਉਨਾਂ ਦੇ ਵਿਚਾਰਾਂ ਦਾ ਨਿਰਾਦਰ ਕਰਨਾ, ਉਨਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਣਾ, ਉਨਾਂ ਨੂੰ ਆਪਣੇ ਵਿਸਵਾਸ਼ਾਂ ਅਨੁਸਾਰ ਜਿਉਣੋ ਰੋਕਣਾ ਕੋਈ ਜੁਰਮ ਨਹੀਂ ਤੇ ਭਾਰਤ ਦੀ ਕਿਸੇ ਅਦਾਲਤ ’ਚ ਇਸਦੀ ਕੋਈ ਕਾਨੂੰਨੀ ਚਾਰਾਜੋਈ ਨਹੀਂ ।

ਸਿਰਫ ਸੰਵਿਧਾਨ ਤੇ ਕਾਨੂੰਨ ਹੀ ਨਹੀਂ, ਸਮੇਂ ਦੀਆਂ ਸਰਕਾਰਾਂ ਵੀ ਸਦਾ ਸਕੇ ਪੁਤਰਾਂ ਵਾਂਗ ਇਨਾਂ ਧਰਮਾਂ ਦੇ ਸਿਰ ਤੇ ਹੱਥ ਰਖਦੀਆਂ ਹਨ । ਧਾਰਮਿਕ ਸਮਾਗਮਾਂ ਤੇ ਧਾਰਮਿਕ ਅਸਥਾਨਾਂ ਲਈ ਸਰਕਾਰੀ ਖਜਾਨੇ ਤੇ ਸਰਕਾਰੀ ਸਾਧਨਾਂ ਦੀ ਵਰਤੋਂ ਅਕਸਰ ਹੀ ਕੀਤੀ ਜਾਂਦੀ ਹੈ । ਰਾਸਟਰਪਤੀ, ਪ੍ਰਧਾਨ ਮੰਤਰੀ ਤੋਂ ਲੈਕੇ ਥੱਲੇ ਦੀ ਪੱਧਰ ਤਕ ਦੇ ਸਰਕਾਰੀ ਅਧਿ-ਕਾਰੀ, ਕਿਸੇ ਵੀ ਕਿਸਮ ਦੇ ਧਾਰਮਿਕ ਸਮਾਗਮ ਵਿਚ ਬਿਰਾਜਮਾਨ ਹੋਣ ਦਾ ਘੱਟ ਵਧ ਹੀ ਕੋਈ ਮੌਕਾ ਖੁੰਝਣ ਦਿੰਦੇ ਹਨ । ਰੇਡੀਓ ਅਤੇ ਟੀ. ਵੀ ਧਾਰਮਿਕ ਤੇ ਈਸ਼ਵਰਵਾਦੀ ਸਿਧਾਂਤਾਂ ਦੇ ਪ੍ਰਚਾਰ ਦਾ ਜਬਰਦਸਤ ਹਥਿਆਰ ਬਣੇ ਹੋਏ ਹਨ । ਵਿਦਿਅਕ ਢਾਂਚੇ ਰਾਹੀਂ ਧਾਰਮਿਕ ਤੇ ਅਧਿਆਤਮਕ ਨਜਰੀਏ ਦੀ ਪੁੱਠ, ਬੜੀ ਸੂਖਮਤਾ ਨਾਲ ਕੋਮਲ ਵਿਦਿਆਰਥੀ ਮਨਾਂ ਤੇ ਚਾੜ੍ਹੀ ਜਾਂਦੀ ਹੈ । ਸਾਡੀਆਂ ਫਿਲਮਾਂ ਵੀ ਆਮ ਤੌਰ ਤੇ ਇਸ ਨਜਰੀਏ ਦੁਆਲੇ ਹੀ ਘੁੰਮਦੀਆਂ ਹਨ । ਮਸਲਾ ਚਾਹੇ ਦੇਸ਼

ਦੀ ਏਕਤਾ ਦਾ ਹੋਵੇ ਜਾਂ ਅਖੰਡਤਾ ਦਾ ਜਾਂ ਭਾਈਚਾਰਕ ਏਕਤਾ ਦਾ, ਇਹਦੀ ਵਜ਼ਾਹਤ ਵਖ ਵਖ ਧਰਮਾਂ ਦੇ ਸ਼ਲੋਕਾਂ, ਸਬਦਾਂ ਤੇ ਹਵਾਲਿਆਂ ਰਾਹੀਂ ਹੀ ਕੀਤੀ ਜਾਂਦੀ ਹੈ। ਗੱਲ ਕੀ, ਧਰਮ ਭਾਰਤੀ ਰਾਜ ਤੇ ਸਿਆਸਤ ਦਾ ਧੁਰਾ ਬਣਿਆ ਹੋਇਆ ਹੈ।

ਇਥੇ ਹੀ ਬੱਸ ਨਹੀਂ, ਸਾਡੇ ਸਮਾਜ ਤੇ ਪਰਿਵਾਰ ਦੀ ਹਰ ਅਹਿਮ ਸਰਗਰਮੀ ਵਿਚ ਧਰਮ ਦਾ ਬੋਲਬਾਲਾ ਹੈ। ਜੰਮਣਾ, ਵਿਆਹ, ਮਰਨਾ, ਹਰ ਕਿਤੇ ਧਾਰਮਿਕ ਰਸਮਾਂ ਦਾ ਪਹਿਰਾ ਹੈ। ਮੁੱਖ ਧਰਮਾਂ ਦੇ ਨਾਲ ਨਾਲ ਵਖ 2 ਕਿਸਮ ਦੇ ਸਾਧ ਸੰਤ, ਯੋਗੀ ਬਾਬੇ ਤੇ ਇਨਾਂ ਦੇ ਪੰਥ, ਸਾਡੀ ਸਮਾਜਿਕ ਜ਼ਿੰਦਗੀ ਨੂੰ ਲਗਾਤਾਰ ਪ੍ਰਭਾਵਤ ਕਰ ਰਹੇ ਹਨ। ਇਸ ਸਭ ਕਾਸੇ ਦੇ ਰਲਵੇਂ ਅਸਰ ਹੇਠ ਅਜ ਲਗਭਗ ਸਭ ਸਮਾਜਕ ਕਾਰਜ, ਸਮਾਜਿਕ ਇਕੱਠ, ਧਾਰਮਿਕ ਰੰਗਤ ਵਿਚ ਰੰਗੇ ਜਾ ਚੁਕੇ ਹਨ। ਭਾਈਚਾਰੇ 'ਚ ਰਹਿੰਦਿਆਂ ਹਰ ਮਨੁੱਖ ਨੂੰ ਇਨਾਂ ਸਮਾਜਕ ਕਾਰਜਾਂ 'ਚ ਸ਼ਰੀਕ ਹੋਣਾ ਪੈਂਦਾ ਹੈ। ਪਰ ਇਨਾਂ ਸਮਾਜਿਕ ਕਾਰਜਾਂ 'ਚ ਸਰੀਕ ਹੁੰਦੇ ਨਾਸਤਕ ਵਿਚਾਰਾਂ ਵਾਲੇ ਲੋਕਾਂ ਲਈ ਇਕ ਅਜੀਬ ਸਮੱਸਿਆ ਖ਼ੜੀ ਹੋ ਜਾਂਦੀ ਹੈ ਕਿ ਉਹ ਆਪਣੇ ਵਿਚਾਰਾਂ, ਅਕੀਦਿਆਂ ਤੋਂ ਉਲਟ ਜਾਕੇ, ਸਮਾਜਕ ਕਾਰਜਾਂ ਨਾਲ ਇਕ ਮਿੱਕ ਹੋਈਆਂ ਇਨਾਂ ਧਾਰਮਿਕ ਰਸਮਾਂ ਰਵਾਇਤਾਂ ਨੂੰ ਮੰਨਣ ਜਾਂ ਨਾ ਮੰਨਣ ? ਜੇ ਸਮਾਜਕ ਦਬਾਅ ਹੇਠ ਆਕੇ ਉਹ ਇਨਾਂ ਨੂੰ ਮੰਨਣ ਦਾ ਰਾਹ ਚੁਣਦੇ ਹਨ ਤਾਂ ਉਨਾਂ ਨੂੰ ਆਪਣੇ ਆਪਨੂੰ ਬੁਰੀ ਤਰਾਂ ਮਾਰਨਾ ਪੈਂਦਾ ਹੈ, ਸ਼ਰਧਾ ਦਾ ਢੌਂਗ ਰਚਨਾ ਪੈਂਦਾ ਹੈ. ਆਪਣੇ ਵਿਸਵਾਸ਼ ਨਾਲ ਆਪਣੇ ਹੱਥੀਂ ਖਿਲਵਾੜ ਕਰਨਾ ਪੈਂਦਾ ਹੈ। ਜੇ ਅਜਿਹਾ ਨਹੀਂ ਕਰਦੇ ਤਾਂ ਧਾਰਮਿਕ ਲੋਕਾਂ ਦੀ ਕਰੋਪੀ ਮੁੱਲ ਲੈਣੀ ਪੈਂਦੀ ਹੈ, ਭਾਈ-ਚਾਰੇ ਦਾ ਮੂੰਹ ਵਿੰਗਾ ਕਰਨਾ ਪੈਂਦਾ ਹੈ। ਕਿਉਂਕ ਉਨਾਂ ਦੀ ਅਜਿਹੀ ਹਰਕਤ ਨੂੰ ਧਾਰਮਿਕ ਲੋਕਾਂ ਵਲੋਂ ਅਕਸਰ ਹੀ ਆਪਣੇ ਧਰਮ ਦਾ ਅਪਮਾਣ ਸਮਝਿਆ ਜਾਂਦਾ ਹੈ।

ਇੰਜ ਅਸੀਂ ਦੇਖਦੇ ਹਾਂ ਕਿ ਧਰਮ, ਰਾਜ ਤੇ ਸਮਾਜ ਸਾਰਿਆਂ ਨੇ ਰਲਕੇ ਇਕ ਅਜਿਹਾ ਮਹੌਲ ਸਿਰਜਿਆ ਹੋਇਆ ਹੈ ਕਿ ਭਾਰਤ ਸਿਰਫ ਧਾਰਮਿਕ ਲੋਕਾਂ ਦਾ ਦੇਸ਼ ਬਣ ਕੇ ਰਹਿ ਗਿਆ ਹੈ। ਨਾਸਤਕਾਂ ਦੇ ਨਾਂ ਨਾਲ ਜਾਣੇ ਜਾਂਦੇ ਲੋਕਾਂ ਲਈ ਆਪਣੀ ਮਰਜ਼ੀ ਤੇ ਵਿਚਾਰਾਂ, ਵਿਸਵਾਸਾਂ ਅਨੁਸਾਰ ਜਿਉਣਾ ਜੇ ਅਸੰਭਵ ਨਹੀਂ ਤਾਂ ਦੁੱਭਰ ਜਰੂਰ ਹੋ ਨਿਬੜਿਆ ਹੈ। ਇਨਾਂ ਲੋਕਾਂ ਦੇ ਵਿਚਾਰਾਂ ਅਕੀਦਿਆਂ ਦਾ ਮਾੜਾ ਮੋਟਾ ਖਿਆਲ ਰੱਖਣ ਦੀ ਗੱਲ ਤਾਂ ਦੂਰ ਰਹੀ, ਸਗੋਂ ਉਨਾਂ ਨੂੰ ਪੈਰ ਪੈਰ ਤੇ ਆਪਣੇ ਵਿਚਾਰਾਂ ਤੋਂ ਉਲਟ ਵਿਚਾਰਾਂ ਨੂੰ ਕਬੂਲਣ, ਇਨਾਂ ਦੀ ਈਨ ਮੰਨਣ ਤੇ ਇਨਾਂ ਦੀ ਤਾਬਿਆ 'ਚ ਚੱਲਣ ਲਈ ਮਜਬੂਰ ਕੀਤਾ ਜਾਂਦਾ ਹੈ। ○

★

(ਸਫਾ 10 ਦੀ ਬਾਕੀ)

ਸਮੇਂ ਅਤੇ ਥਾਂ ਦੀ ਥੁੜ ਕਾਰਨ ਬੁਹਤੇ ਪੱਖ ਬੜੇ ਹੀ ਸੰਕੋਚਵੇ ਜਹੇ ਉਘਾੜੇ ਗਏ ਹਨ। ਸਾਡੇ ਪਾਠਕਾਂ ਨੂੰ ਜਿਥੇ ਕਿਤੇ ਪੂਰੀ ਗੱਲ ਦੀ ਸਮਝ ਨਾ ਪਵੇ ਜਾਂ ਹੋਰ ਵਿਸਥਾਰ ਦੀ ਲੋੜ ਜਾਪੇ ਉਹ ਆਪਣੇ ਸਵਾਲ ਸਾਡੇ ਤੱਕ ਪਹੁੰਚਾ ਸਕਦੇ ਹਨ। ਅਗਲੇ ਅੰਕਾਂ ਵਿਚ ਉਨ੍ਹਾਂ ਨੂੰ ਸ਼ਪਸ਼ਟ ਕਰਨ ਦਾ ਯਤਨ ਕਰਾਂਗੇ।

ਨੋਟ—: ਅੰਤਿਕਾ ਵਿਚਲਾ ਉਪਰੋਕਤ ਨੋਟ 'ਯੂਥ ਸਟੱਡੀ ਸੈਂਟਰ ਦੁਆਬਾ (ਉੱਗੀ) ਵਲੋਂ ਪ੍ਰਕਾਸ਼ਿਤ ਸਟਾਕਲੋਸਟਾਇਲਡ ਪਰਚੇ '**ਹਾਕ**' ਵਿਚ ਲੇਖ ਦੇ ਅੰਤ ਦੇ ਇਸੇ ਤਰ੍ਹਾਂ ਦਿੱਤਾ ਗਿਆ ਹੈ। ਇਸ ਸਬੰਧ ਵਿਚ ਆਏ ਕਿਸੇ ਵੀ ਸਵਾਲ ਨੂੰ ਹੁਣ ਅਸੀਂ ਆਪਣੇ ਵਲੋਂ ਸ਼ਪਸ਼ਟ ਕਰਨ ਦੀ ਪੂਰੀ ਕੋਸ਼ਿਸ ਕਰਾਂਗੇ। ਇਹ ਅੰਤਿਕਾ ਨੋਟ ਇਸ ਲੜੀ ਦੇ ਦੋਵੇਂ ਭਾਗਾਂ (ਤੇਰਾ ਕੇਵਡ ਚੀਰਾ ਅਤੇ ਕਿਹ ਬਿਧਿ ਸਜਾ ਪ੍ਰਥਮ ਸੰਸਾਰ) ਲਈ ਹੈ।

-ਸੰਪਾਦਕ

●





# ਕਿਹ ਬਿਧੀ ਸਜਾ ਪ੍ਰਥਮ ਸੰਸਾਰਾ-2

-ਪਾਸ਼

**ਬਈਬਲ ਵਿਚ ਸ੍ਰਿਸਟੀ ਦੀ ਰਚਨਾ :**

ਯਹੂਦੀ ਧਰਮ ਦੇ ਗਰੰਥ ਤੌਰੇਤ ਵਿਚ ਸ੍ਰਿਸ਼ਟੀ ਰਚਨਾ ਬਾਰੇ ਵਿਚਾਰ ਇਉਂ ਦਰਜ ਹਨ :

"ਸ਼ੁਰੂ ਵਿਚ ਰੱਬ ਨੇ ਧਰਤੀ ਅਤੇ ਅਕਾਸ਼ ਨੂੰ ਸਾਜਿਆ। ਧਰਤੀ ਬੇਡੋਲ ਸੁੰਨੀ ਸੀ ਅਤੇ ਡੂੰਘਾਈਆਂ ਵਿਚ ਹਨੇਰਾ ਸੀ—ਈਸ਼ਵਰ ਦੀ ਆਤਮਾ ਪਾਣੀ ਉਤੇ ਡੋਲਦੀ।" ਸੀ ਪਰਵ।-ਆਇਤ।

"ਅਤੇ ਰੱਬ ਨੇ ਕਿਹਾ—ਚਾਨਣ ਹੋਵੇ। ਚਾਨਣ ਹੋ ਗਿਆ। ਰੱਬ ਨੇ ਦੇਖਿਆ ਕਿ ਚਾਨਣ ਚੰਗੀ ਚੀਜ ਹੈ।"—ਆਇਤ 3/4 "ਅਤੇ ਈਸ਼ਵਰ ਨੇ ਕਿਹਾ ਕਿ ਪਾਣੀਆਂ ਵਿਚਾਲੇ ਅਕਾਸ਼ ਹੋਵੇ ਜੋ ਪਾਣੀਆਂ ਨਾਲੋਂ ਪਾਣੀਆਂ ਨੂੰ ਵੱਖ ਕਰੇ। ਫਿਰ ਰੱਬ ਨੇ ਅਕਾਸ਼ ਬਣਾਇਆ (ਨਾਲੇ ਪਹਿਲੀ ਆਇਤ ਵਿਚ ਬਣਾਇਆ ਸੀ) ਜਿਸ ਨਾਲ ਅਕਾਸ਼ ਦੇ ਹੇਠਲੇ ਪਾਣੀ ਉਤਲੇ ਨਾਲੋਂ ਵੱਖ ਹੋ ਗਏ। ਰੱਬ ਨੇ ਅਕਾਸ਼ ਨੂੰ ਸਵਰਗ ਕਿਹਾ ਸੰਝ ਅਤੇ ਬਿਹਾਨ ਦੂਜੇ ਦਿਨ ਬਣੇ" ਆਇਤ 6-7-8 ॥ ਇਸ ਆਇਤ ਬਾਰੇ ਸਵਾਮੀ ਦਇਆ ਨੰਦ ਦੀ ਟਿਪਣੀ ਹੈ ਕਿ ਜਦ ਹਾਲਾਂ ਸੂਰਜ ਹੀ ਨਹੀਂ ਬਣਿਆ ਸੀ ਤਾਂ ਦੁਬਾਰਾ ਦਿਨ ਤੇ ਰਾਤ ਕਿਵੇਂ ਹੁੰਦੇ ਰਹੇ ?

ਯਹੂਦੀ ਧਰਮ ਤੋਂ ਬਾਅਦ ਈਸਾਈ ਅਤੇ ਇਸਲਾਮ ਧਰਮ ਵੀ ਇਸੇ ਇਕੋ ਵਿਚਾਰਧਾਰਾ ਦੀਆਂ ਅਗਲੀਆਂ ਲੜੀਆਂ ਹਨ। ਤੌਰੇਤ, ਬਾਈਬਲ, (ਨਿਊ ਟੈਸਟਾਮੈਂਟ) ਅਤੇ ਕੁਰਾਨ ਆਪੱ ਵਿਚ ਅੰਤਰ ਸਬੰਧਤ ਹਨ। ਯਿਸੂ ਵਲੋਂ ਮੂਸਾ ਨੂੰ ਅਤੇ ਮੁਹੰਮਦ ਵਲੋਂ ਯਿਸੂ ਨੂੰ ਆਪਣੇ ਤੋਂ ਪਹਿਲਾਂ ਰੱਬ ਦਾ ਪੈਗੰਬਰ ਹੋਣ ਵਜੋਂ ਮਾਨਤਾ ਦਿੱਤੀ ਗਈ ਹੈ। ਇਸ ਲਈ ਤੌਰੇਤ ਕਿਤਾਬ ਵਾਲੀਆਂ ਸ੍ਰਿਸ਼ਟੀ ਅਰੰਭ ਦੀਆਂ ਮਾਨਤਾਵਾਂ ਨੂੰ ਬਾਈ-ਬਲ ਅਤੇ ਕੁਰਾਨ ਵੀ ਸਵੀਕਾਰ ਕਰਕੇ ਚਲਦੀਆਂ ਹਨ। ਭਾਵੇਂ ਕਿ ਪਿਛਲੀਆਂ ਦੋਹਾਂ ਕਿਤਾਬਾਂ ਜਾਂ ਗਰੰਥਾਂ ਵਿਚ ਕਿਤੇ ਕਿਤੇ ਉਪਰੋਕਤ ਵਿਚਾਰਾਂ ਨੂੰ ਥੋੜਾ ਕੁ ਵੱਖਰੇ ਢੰਗ ਦੀਆਂ ਕਹਾਣੀਆਂ ਬਣਾ ਕੇ ਵਿਸਥਾਰਿਆ ਗਿਆ ਹੈ। ਉਦਾਹਰਣ ਵਜੋਂ ਆਦਮ ਅਤੇ ਈਵ ਵਲੋਂ ਬਹਿਸ਼ਤ ਵਿਚ ਵਰਜਿਤ ਫਲ ਖਾਣ ਅਤੇ ਇਸ ਕਾਰਣ ਬਹਿਸ਼ਤ ਚੋਂ ਕੱਢੇ ਜਾਣ ਅਤੇ ਧਰਤੀ ਉੱਤੇ ਆਕੇ ਦੁਨੀਆਂ ਵਸਾਉਣ ਦੀ ਕਥਾ ਹੈ। ਮੁਕਦੀ ਗੱਲ ਕਿ ਸਭ ਧਰਮਾਂ ਅਨੁਸਾਰ ਮੌਜੂਦ ਸ੍ਰਿਸ਼ਟੀ ਦੀ ਹੋਂਦ ਇਸੇ ਕਰਕੇ ਹੈ। ਕਿ ਉਸ ਨੂੰ ਕਿਸੇ ਨੇ ਪੈਦਾ ਕੀਤਾ। ਉਹ ਪੈਦਾ ਕਰਨ ਵਾਲੀ ਚੀਜ ਰੱਬ ਸੀ। ਅਤੇ ਰੱਬ ਨੂੰ ਕਿਸ ਨੇ ਪੈਦਾ ਕੀਤਾ ਇਸ ਬਾਰੇ ਕੋਈ ਜੁਆਬ ਤਾਂ ਕਿਸੇ ਧਰਮ ਨੇ ਕੀ ਦੇਣਾ ਹੈ। ਧਾਰਮਿਕ ਫਿਲਾਸਫਰ ਤਾਂ ਇਸ ਸਵਾਲ ਤੱਕ ਪਹੁੰਚਦੇ ਹੀ ਨਹੀਂ। ਹਰ ਧਰਮ ਕੋਲ ਇਕੋ ਗੋਲ ਮੋਲ ਜਵਾਬ ਹੈ ਕਿ ਰੱਬ ਨੂੰ ਕਿਸੇ ਨੇ ਕੀ ਪੈਦਾ ਕਰਨਾ ਸੀ ਉਹ ਤਾਂ ਆਪ ਸਭ ਕਾਸੇ ਦਾ ਸਿਰਜਕ ਹੈ। ਵੈਸੇ ਇਹ ਕੋਈ ਤਰਕਸ਼ੀਲ ਜੁਆਬ ਨਹੀਂ ਹੈ। ਜੇ ਕੋਈ ਚੀਜ ਕਿਸੇ ਹੋਰ ਵਲੋਂ ਬਣਾਏ ਜਾਣ ਤੇ ਹੀ ਬਣਦੀ ਹੈ ਤਾਂ ਇਹ ਨਿਯਮ ਹਰ ਥਾਂ ਹੀ ਲਾਗੂ ਹੋਣਾ ਚਾਹੀਦਾ ਸੀ। ਰੱਬ ਉੱਤੇ ਵੀ।

ਦੂਜੀ ਗੱਲ ਕਿ ਰੱਬ ਨੇ ਇਹ ਸ੍ਰਿਸ਼ਟੀ ਸਾਜੀ ਹੀ ਕਿਉਂ ? ਇਸ ਬਾਰੇ ਸਭ ਧਰਮ ਲਗਭਗ ਇਹੀ ਕਹਿੰਦੇ ਹਨ ਕਿ ਰੱਬ ਇਕੱਲਿਆਂ ਬੈਠਾ ਬੈਠਾ ਬੋਰ ਗਿਆ ਸੀ ਅਤੇ ਉਸਨੇ ਸ੍ਰਿਸ਼ਟੀ ਦਾ ਜੰਗ ਪਲੰਗਾ ਉਸੇ ਤਰ੍ਹਾਂ ਸ਼ੁਰੂ ਕੀਤਾ ਜਿਵੇਂ ਕਿਸੇ ਵਿਹਲੇ ਬੰਦੇ ਨੂੰ ਫੁਰਨਾ ਫੁਰੇ—"ਚਲੋ ਤਾਸ਼ ਹੀ ਖੇਡ ਲਈਏ।" ਇਸ ਦਾ ਅਰਥ ਇਹ ਹੋਇਆ ਕਿ ਪੂਰਾ ਬ੍ਰਹਿਮੰਡ ਅਤੇ ਧਰਤੀ ਉਪਰ ਜੀਵਾਂ ਦਾ ਜੰਮਣਾ, ਕਸ਼ਟ ਭੋਗਣਾ ਅਤੇ ਮਰਨਾ ਰੱਬ ਦਾ ਇਕ ਸ਼ੁਗਲ ਹੈ। ਅਤੇ ਉਸ ਨੇ ਆਪਣੀ ਮਹਾਂ ਸੂੰਨਯ ਦੀ ਬੋਰੀਅਤ ਕਾਰਣ ਇਹ ਸਭ ਵਿਢਿਆ ਹੋਇਆ ਹੈ। ਧਰਮਾਂ ਦੀ ਸ੍ਰਿਸ਼ਟੀ ਬਾਰੇ ਇਹ ਵਿਆਖਿਆ ਬੜੀ ਨਿਕੰਮੀ ਹੈ। ਅਤੇ ਇਹ ਰੱਬ ਨੂੰ ਸਰਵ ਉੱਚ ਮਿਹਰਬਾਨ, ਗਹਿਰ ਗੰਭੀਰ, ਗੁਣੀ ਗਹੀਰ ਨਹੀਂ ਸਾਬਤ ਕਰਦੀ। ਇਹ ਰੱਬ ਦੇ ਹੱਕ ਵਿਚ ਨਹੀਂ ਉਸਦੇ ਖਿਲਾਫ਼ ਜਾਂਦੀ ਹੈ। ਉਪਰੋਕਤ ਵਿਆਖਿਆ ਵਾਲਾ ਰੱਬ ਇਕ ਅਤੀ ਸਧਾਰਣ ਮਾਨਸਿਕਤਾ ਵਾਲੀ ਹਸਤੀ ਹੈ। ਜੋ ਆਦਮੀ ਵਾਂਗ ਹੀ ਬੋਰ ਵੀ ਹੋ ਸਕਦੀ ਹੈ। ਉਪਰ ਵਾਲਾ ਰੱਬ ਉਸ ਡੁਗਡੁਗੀ ਵਾਲੇ ਮਦਾਰੀ ਤੋਂ ਵੀ ਭੈੜਾ ਹੈ ਜੋ ਬਾਂਦਰਾਂ ਦੇ ਰੱਸੀਆਂ ਪਾ ਕੇ ਨਚਾਉਂਦਾ ਹੈ ਕਿਉਂਕਿ ਮਦਾਰੀ

ਤਾਂ ਫਿਰ ਵੀ ਦਿਲ ਦੀ ਖਾਤਰ ਤੇ ਹੋਰਾਂ ਦਾ ਚਿੱਤ ਪਰਚਾਉਂਦਾ ਹੈ ਪਰ ਰੱਬ ਨੂੰ ਦਿੱਲ ਦੀ ਕੋਈ ਸਮੱਸਿਆ ਨਹੀਂ। ਉਸ ਕੇਵਲ 'ਟੈਮ ਪਾਸ' ਕਰਨ ਲਈ ਪ੍ਰਾਕਿਰਤੀ ਦੇ ਪਦਾਰਥ ਅਤੇ ਜੀਵਾਂ ਨੂੰ ਨਚਾ ਕੇ ਜੀਵਨ ਦੇ ਭਿਆਨਕ ਕਸ਼ਟ ਭੋਗਣ ਦੇ ਗਧੀਗੇੜ ਪਾਏ ਹੋਏ ਹਨ। ਜੀਵਾਂ ਨੂੰ ਪੇਟ ਪਾਲਣ ਅਤੇ ਥੋੜ ਚਿਰੇ ਸੁਖਾਂ ਖਾਤਰ ਏਨੇ ਤਸੀਹੇ ਭੋਗਣ ਲਾਉਣਾ ਉਹ ਵੀ ਕੇਵਲ ਆਪਣੇ ਸ਼ੁਗਲ ਖਾਤਰ— ਇਹ ਕਿਸੇ ਨੇਕ ਅਤੇ ਸਾਊ ਜਣੇ ਦਾ ਕੰਮ ਨਹੀਂ ਹੈ। ਸ੍ਰਿਸ਼ਟੀ ਰਚਨਾ ਦੇ ਕਾਰਨ ਅਤੇ ਰਚਨਹਾਰੇ ਬਾਰੇ ਇਹ ਕਿਆਫੇ ਨਿਰੇ ਬਚਕਾਨੇ ਹਨ। ਇਹ ਸਭ ਪੁਰਾਣੇ ਵੇਲਿਆਂ ਦੀ ਸੀਮਿਤ ਬੁਧੀ ਦੇ ਫੁਰਨੇ ਹਨ।

### ਕਿਸਨੇ ਅਤੇ ਕਿਉਂ ਦੇ ਸਵਾਲਾਂ ਉਤੇ ਵਿਗਿਆਨਕ ਫਲਸਫਾ

ਵਿਗਿਆਨ ਦਾ ਦਰਸ਼ਨ ਇਸ ਸਵਾਲ ਨੂੰ ਏਨੇ ਸਿੱਧੜ ਤਰੀਕੇ ਨਾਲ ਹੱਥ ਨਹੀਂ ਪਾਉਂਦਾ। ਵਿਗਿਆਨਕ ਫਲਸਫਾ ਇਸਨੂੰ ਸੰਕਲਪ ਦੀ ਸੰਰਚਨਾ ਦੇ ਵਿਗਿਆਨ ਨਾਲ ਜੋੜਕੇ ਹੱਲ ਕਰਦਾ ਹੈ ਅਰਥਾਤ; ਬਨਣ ਜਾਂ ਬਣਾਏ ਜਾਣ ਦੇ ਮੂਲ ਸੰਕਲਪ ਤੋਂ 'ਬਨਣ' ਬਾਰੇ ਸੰਸਾਰ ਦੀਆਂ ਭਾਸ਼ਾਵਾਂ ਵਿਚ ਕੀ ਅਰਥ ਲਏ ਜਾਣੇ ਹਨ? ਕਿਸੇ ਚੀਜ ਦੇ ਬਣਾਏ ਜਾਣ ਦਾ ਕੀ ਅਰਥ ਹੈ? ਤਹਿ ਤੱਕ ਜਾਈਏ ਤਾਂ ਬਣਾਏ ਜਾਣ ਵਰਗਾ ਕੋਈ ਅਮਲ ਦੁਨੀਆਂ ਉਤੇ ਕਿਤੇ ਵੀ ਨਹੀਂ ਵਾਪਰ ਰਿਹਾ। ਕੇਵਲ ਵਿਉਂਤਿਆਂ ਜਾਂ ਤਰਤੀਬਿਆ ਜਾਂਦਾ ਹੈ। ਰੂਪ ਦੇ ਕੁਝ ਬਦਲਣ ਨੂੰ ਹੀ ਅਸੀਂ ਬਨਾਉਣਾ ਕਹਿ ਦਿੰਦੇ ਹਾਂ। ਉਦਾਹਰਣ ਵਜੋਂ ਮਿਸਤਰੀ ਮਕਾਨ ਬਣਾਉਂਦੇ ਹਨ ਤਾਂ ਇਸਦਾ ਅਰਥ ਹੁੰਦਾ ਹੈ ਕਿ ਪਹਿਲਾਂ ਤੋਂ ਮੌਜੂਦ ਮਿੱਟੀ, ਲੋਹੇ ਅਤੇ ਲੱਕੜੀ ਨੂੰ ਇਕ ਖਾਸ ਢੰਗ ਨਾਲ ਤਰਤੀਬ ਦਿੱਤੀ ਜਾਂਦੀ ਹੈ। ਪਦਾਰਥ ਦੇ ਰੂਪ ਵਿਚ ਤਬਦੀਲੀ ਕਰਨ ਦਾ ਅਰਥ ਪਦਾਰਥ ਦਾ ਸਿਰਜੇ ਜਾਣਾ ਨਹੀਂ ਹੈ। ਮਨੁੱਖੀ ਸਭਿਅਤਾ ਦੇ ਮੁਢਲੇ ਕਾਲ ਵਿਚ ਮਨੁੱਖ ਨੇ ਪੱਥਰਾਂ ਦੇ ਹਥਿਆਰ ਅਤੇ ਭਾਂਡੇ ਬਣਾਏ। ਉਦੋਂ ਹੀ ਇਸ ਸਮਝ ਦੀ ਸਥਾਪਨਾ ਹੋਈ ਕਿ ਉਹ ਭਾਂਡੇ ਆਦਿ ਦੀ ਹੋਂਦ ਏਸੇ ਕਾਰਨ ਹੈ ਕਿ ਮਨੁੱਖਾਂ ਨੇ ਇਸਨੂੰ ਬਣਾਇਆ ਹੈ। ਇਸ ਲਈ ਸ੍ਰਿਸ਼ਟੀ ਦਾ ਪਦਾਰਥ ਵੀ ਏਸੇ ਕਾਰਨ ਮੌਜੂਦ ਹੈ ਕਿ ਉਸਨੂੰ ਕਿਸੇ ਨੇ ਬਣਾਇਆ ਹੋਵੇਗਾ ਉਦੋਂ ਤੋਂ ਲੈਕੇ ਅੱਜ ਤੱਕ ਮਨੁੱਖੀ ਸਮਾਜ ਦੀ ਬਹੁਗਿਣਤੀ ਸਮਝ ਦੀ ਇਸ ਨਿੱਕੀ ਜਿਹੀ ਗਲਤੀ ਨੂੰ ਹੱਲ ਨਹੀਂ ਕਰ ਸਕੀ ਕਿ ਅਸਲ ਵਿਚ ਮਨੁੱਖ ਜਾਂ ਕਿਸੇ ਵੀ ਹੋਰ ਨੇ ਕਿਤੇ ਵੀ ਕੁਝ ਬਣਾਇਆ ਨਹੀਂ ਹੈ—ਸਗੋਂ ਸਦਾ ਤੋਂ ਮੌਜੂਦ ਪਦਾਰਥ ਦਾ ਰੂਪ ਨਵੇਂ ਨਵੇਂ ਢੰਗਾਂ ਨਾਲ ਤਰਤੀਬਿਆ ਹੀ ਹੈ। ਪਦਾਰਥ ਨੂੰ ਊਰਜਾ ਵਿਚ ਬਦਲਿਆ ਜਾਂਦਾ ਹੈ ਤਾਂ ਊਰਜਾ ਪਦਾਰਥ ਦਾ ਹੀ ਇਕ ਹੋਰ ਰੂਪ ਹੁੰਦੀ ਹੈ। ਪੈਦਾ ਕਰਨ ਵਰਗੀ ਤਾਂ ਕੋਈ ਗੱਲ ਹੀ ਨਹੀਂ ਵਾਪਰਦੀ। ਸ੍ਰਿਸ਼ਟੀ ਦਾ ਪਦਾਰਥ ਸਦਾ ਤੋਂ ਹੀ ਮੌਜੂਦ ਹੈ। ਇਸ ਨੂੰ ਨਾ ਕੋਈ ਪੈਦਾ ਕਰਦਾ ਹੈ ਨਾ ਕੋਈ ਖਤਮ ਕਰਦਾ ਹੈ। ਇਸ ਵਿਚ ਸਿਰਜਕ ਦੀ ਕੋਈ ਭੂਮਿਕਾ ਨਹੀਂ ਅਤੇ ਨਾ ਹੀ ਉਸ ਲਈ ਥਾਂ ਹੈ। ਇਹ ਸਦਾ ਤੋਂ ਹੀ ਮੌਜੂਦ ਪਦਾਰਥ ਵਿਚ (ੳ) ਮਾਤਰਾ ਵਿਚ ਤਬਦੀਲੀ ਨਾਲ ਗੁਣਾਂ ਵਿਚ ਬਦਲੀ ਅਤੇ ਗੁਣਾ ਦੀ ਤਬਦੀਲੀ ਨਾਲ ਮਾਤਰਾ ਵਿਚ ਬਦਲੀ (ਅ) ਨਿਖੇਧ ਦਾ ਨਿਖੇਧ (ੲ) ਉਲਟਾ ਦਾ ਵਿਰੋਧ ਅਤੇ ਏਕਤਾ-ਇਹ ਤਿੰਨੇ ਅਮਲ ਲਗਾਤਾਰ ਵਾਪਰਦੇ ਰਹਿੰਦੇ ਹਨ। ਇਨਾਂ ਤਿੰਨਾ ਅਧੀਨ ਹੀ ਪਦਾਰਥ ਦੀ ਬਣਤਰ ਤੱਤਾਂ ਅਤੇ ਬਾਹਰੀ ਰੂਪ ਵਿਚ ਬਦਲੇਵਾ ਆਉਂਦਾ ਰਹਿੰਦਾ ਹੈ। ਧਰਤੀ ਉੱਪਰ ਜ਼ੀਵਨ ਦੀ ਹੋਂਦ ਵੀ ਇਸੇ ਬਦਲੇਵੇਂ ਦੇ ਅਮਲ ਵਜੋਂ ਹੀ ਸਥਾਪਿਤ ਹੋਈ ਸੀ। ਪ੍ਰਾਕਿਰਤੀ ਵਿਚ ਮੌਜੂਦ 92 ਮੂਲ ਰਸਾਇਣੀ ਤੱਤਾਂ ਵਿਚੋਂ ਕੁੱਲ 16 ਤੱਤਾਂ ਨਾਲ ਹੀ ਸਾਰਾ ਚੇਤੰਨ ਜਹਾਨ ਬਣਿਆ ਹੈ। ਉਨਾਂ ਵਿਚੋਂ ਚਾਰ ਮੁੱਖ ਤੱਤਾਂ ਦੀ ਲੀਲਾ ਹੀ ਜੀਵਨ ਹੈ। ਕਾਰਬਨ ਹਾਈਡਰੋਜਨ, ਨਾਈਟਰੋਜਨ ਅਤੇ ਆਕਸੀਜਨ ਦੇ ਹਜਾਰਾਂ ਸੰਭਾਵਤ ਸੰਯੋਗਾਂ ਵਿਚ ਕੇਵਲ 20 ਸੰਯੋਗ ਅਮੀਨੋਂ ਏਸਿਡ ਦੀ ਲੜੀ ਨਾਲ ਜੀਵਨ ਪ੍ਰੇਰਕ ਪ੍ਰੋਟੀਨ ਬਣੇ ਹਨ।

ਮੁੱਖ ਤੌਰ ਤੇ ਵਿਗਿਆਨਕ ਫਲਸਫਾ ਇਹ ਸਮਝਾਉਂਦਾ ਹੈ ਕਿ ਬਨਣ ਬਣਾਉਣ ਦਾ ਸੰਕਲਪ ਹੀ ਮਨੁੱਖੀ ਬੁਧੀ ਦੇ ਇਕ ਵਿਉਹਾਰਕ ਭਲੇਖੇ ਦੀ ਉਪਜ ਹੈ। ਸ੍ਰਿਸ਼ਟੀ ਪਦਾਰਥ ਦੀ ਸਿਰਜਣਾ ਦਾ ਸਵਾਲ ਹੀ ਗਲਤ ਹੈ। ਅਤੇ ਧਰਮਾਂ ਦੇ ਦੱਸਣ ਮੁਤਾਬਿਕ ਮੌਜੂਦ ਬ੍ਰਹਿਮੰਡ ਕਿਸੇ ਸ਼ਕਤੀ ਦੀ ਯੋਜਨਾ, ਸਾਜਿਸ਼ ਜਾਂ ਫੁਰਨੇ ਕਾਰਨ ਨਹੀਂ ਘੜਿਆ ਗਿਆ। ਜੋ ਸਦਾ ਤੋਂ ਮੌਜੂਦ ਹੈ ਉਸਦੇ ਸਿਰਜਣ ਦਾ ਕਾਰਣ ਪੁੱਛਣ ਜਾਂ ਸੋਚਣ ਵਾਲਾ ਕੇਵਲ ਮੂਰਖ ਹੀ ਹੋ ਸਕਦਾ ਹੈ।

**ਅੰਤਿਕਾ-:** ਇਸ ਲੇਖ ਵਿਚ ਦਿੱਤੇ ਗਏ ਤੱਥਾਂ ਅਤੇ ਵਿਚਾਰਾ ਦਾ ਪੂਰਾ ਵਿਗਿਆਨਕ ਆਧਾਰ ਹੈ। ਭਾਵੇਂ

(ਬਾਕੀ ਸਫਾ 8 'ਤੇ)



# ਵਹਿਮਾਂ ਭਰਮਾਂ ਦੇ ਆਰਥਿਕ ਸਮਾਜਿਕ ਕਾਰਣ

-ਜਸਵੰਤ ਸਿੰਘ

ਮਨੁੱਖ ਦਾ ਕੁਦਰਤ ਪ੍ਰਤੀ ਸੰਕਲਪ ਉਸਦੀਆਂ ਪਦਾਰਥਕ ਪਰਸਥਿਤੀਆਂ ਵਿਚੋਂ ਸਿੱਧਾ ਉਗਮਦਾ ਹੈ। ਇਤਿਹਾਸ ਦੇ ਆਰੰਭ ਵਿਚ ਮਨੁੱਖ ਨੂੰ ਕੁਦਰਤੀ ਸ਼ਕਤੀਆਂ ਦਾ ਸਿਧਾ ਸਾਹਮਣਾ ਕਰਨਾ ਪਿਆ। ਮਨੁੱਖ ਦੀ ਕੁਦਰਤ ਦੀ ਟੱਕਰ ਵਿਚੋਂ, ਉਸਦਾ ਕੁਦਰਤ ਪ੍ਰਤੀ ਪ੍ਰਤੀਬਿੰਬ ਵਿਕਸਤ ਹੋਇਆ। ਵਿਕਾਸ ਦੇ ਇਸ ਮੁਢਲੇ ਦੌਰ ਵਿਚ ਮਨੁੱਖ ਦੀ ਅਤਿ ਸੀਮਤ ਚੇਤਨਾ ਨੇ ਕੁਦਰਤੀ ਵਰਤਾਰੇ ਜਿਵੇਂ ਮੀਂਹ ਪੈਣਾ, ਭੁਚਾਲ ਆਉਣਾ, ਅਸਮਾਨੀ ਬਿਜਲੀ ਦਾ ਚਮਕਣਾ, ਜੰਗਲਾਂ ਨੂੰ ਅਚਾਨਕ ਅੱਗ ਲੱਗ ਜਾਣਾ ਆਦਿ ਨੂੰ ਪਰਾ-ਕੁਦਰਤੀ ਵਰਤਾਰੇ ਮੰਨਦੇ ਹੋਏ ਆਪਣਾ ਦ੍ਰਿਸ਼ਟੀਕੋਣ ਬਣਾਇਆ। ਇਹ ਮਨੁੱਖੀ ਚੇਤਨਾ ਦਾ ਨਿਮਨ ਪੱਧਰ ਹੀ ਸੀ ਜਿਸਨੇ ਕੁਦਰਤੀ ਵਰਤਾਰਿਆਂ ਨੂੰ ਪਰਾ-ਕੁਦਰਤੀ ਜਾਂ ਗੈਬੀ ਸਮਝ ਕੇ ਇਨਾਂ ਦਾ ਅਸਲੀ ਸਰੋਤ ਜਾਨਣ ਦੀ ਅਸਮਰਥਾ ਸਦਕਾ ਇਨਾਂ ਸਰੋਤਾਂ ਦਾ ਮਾਨਵੀਕਰਣ ਕੀਤਾ। ਜਿਸ ਦੇ ਸਿੱਟੇ ਵਜੋਂ ਅਨੇਕ ਦੇਵੀ ਦੇਵਤੇ ਜਿਵੇਂ ਅਗਨੀ ਦੇਵਤਾ, ਜਲ ਦੇਵਤਾ ਆਦਿ ਦੇ ਸੰਕਲਪਾਂ ਦਾ ਜਨਮ ਹੋਇਆ। ਸੋ ਅਸੀਂ ਦੇਖਦੇ ਹਾਂ ਕਿ ਵਹਿਮਾਂ, ਭਰਮਾਂ ਦਾ ਅਸਲੀ ਸਰੋਤ ਸਮਾਜ ਦੇ ਕਿਸੇ ਪੜਾਅ ਤੇ ਮਨੁੱਖ ਅਤੇ ਪੈਦਾਵਾਰੀ ਸ਼ਕਤੀਆਂ ਦੇ ਆਪਸੀ ਸਬੰਧਾਂ ਵਿਚ ਹੀ ਹੈ। ਜਿਸ ਵਿਚ ਸਮੇਂ ਦਾ ਚੇਤਨਾ ਪੱਧਰ ਵੀ ਆਪਣਾ ਰੋਲ ਅਦਾ ਕਰਦਾ ਹੈ। ਇਹ ਗੱਲ ਬਿਲਕੁਲ ਸੱਚ ਹੈ ਕਿ ਵਹਿਮ ਭਰਮ ਇਕ ਨਿਸ਼ਚਿਤ ਗਿਣੀ ਮਿਣੀ ਅਤੇ ਸੋਚੀ ਸਮਝੀ ਸੋਚ ਅਨੁਸਾਰ ਵਿਕਸਤ ਨਹੀਂ ਹੁੰਦੇ। ਪਰ ਇਹ ਖੁਦ-ਬ-ਖੁਦ ਵੀ ਪੈਦਾ ਨਹੀਂ ਹੁੰਦੇ। ਸੋ ਸਾਡੇ ਅੱਗੇ ਮਸਲਾ ਵਹਿਮਾਂ, ਭਰਮਾ ਦੇ ਆਰਥਿਕ, ਸਮਾਜਿਕ ਕਾਰਨਾਂ ਨੂੰ ਲੱਭਣ ਦਾ ਹੈ।

ਜਮਾਤੀ ਸਮਾਜ ਵਿਚ ਹਮੇਸ਼ਾ ਹੀ ਆਰਥਿਕ/ਪੈਦਾਵਾਰੀ ਵਸੀਲਿਆਂ ਤੇ ਭਾਰੂ ਜਮਾਤ ਦੀ ਵਿਚਾਰਧਾਰਾ ਹੀ ਲਾਗੂ ਹੁੰਦੀ ਹੈ। ਇਕ ਅਜਿਹੇ ਸਮਾਜ ਵਿਚ ਲੋਕਾਂ ਦੀ ਵਧ ਗਿਣਤੀ ਦੇ ਸਿਰਫ ਰੋਜੀ, ਰੋਟੀ ਦੇ ਚੱਕਰ ਵਿਚ ਫਸੇ ਹੋਣ ਕਾਰਨ ਅਨਪੜ ਅਤੇ ਗਿਆਨ ਤੋਂ ਕੋਹਾਂ ਦੂਰ ਹੋਣਾ ਸੁਭਾਵਿਕ ਹੁੰਦਾ ਹੈ। ਅਜਿਹੀ ਸਥਿਤੀ ਵਿਚ ਵਸੋਂ ਦੀ ਬਹੁ ਗਿਣਤੀ ਜੋ ਮਿਹਨਤਕਸ਼ ਜਮਾਤ ਕਹਾਉਂਦੀ ਹੈ ਆਪਣੀ ਜਿੰਦਗੀ ਦੀਆਂ ਮਾੜੀਆਂ ਹਾਲਤਾਂ ਪ੍ਰਤੀ ਉਦਾਸੀਨ ਹੁੰਦੀ ਹੈ।

ਸੋ ਕਿਸੇ ਵੀ ਸਮਾਜ ਦੀ ਆਰਥਿਕ ਜੁਗਤ ਹੀ ਉਸ ਸਮਾਜ ਦੇ ਲੋਕਾਂ ਦੀ ਜਿੰਦਗੀ ਪ੍ਰਤੀ ਵਿਗਿਆਨਕ ਦ੍ਰਿਸ਼ਟੀਕੋਣ ਨਿਰਧਾਰਤ ਕਰਦੀ ਹੈ। ਅਸਲ ਵਿਚ ਆਰਥਿਕ ਜੁਗਤ ਇਕ ਅਧਾਰ ਹੈ ਜਿਸ ਉਪਰ ਧਰਮ, ਰਾਜਨੀਤੀ, ਕਲਾ, ਸਾਹਿਤ ਸਭਿਆਚਾਰ ਵਰਗੇ ਵਿਭਿੰਨ ਅਨੁਸਾਸ਼ਨ ਉਸਰਦੇ ਹਨ, ਇੰਨਾਂ ਅਨੁਸਾਸ਼ਨਾਂ ਦਾ ਲੋਕ ਪੱਖੀ ਜਾਂ ਲੋਕ ਵਿਰੋਧੀ ਹੋਣਾ ਆਰਥਿਕ ਪ੍ਰਬੰਧ ਦੀ ਤਾਸੀਰ ਤੇ ਨਿਰਭਰ ਕਰਦਾ ਹੈ। ਸੋ ਦਰੁਸਤ ਆਰਥਿਕ ਪ੍ਰਬੰਧ ਦੀ ਸਥਾਪਤੀ ਤੋਂ ਬਿਨਾਂ ਉਪਰੋਕਤ ਅਨੁਸਾਸ਼ਨਾਂ ਵਿਚ ਤਬਦੀਲੀ ਬਾਰੇ ਸੋਚਣਾਂ ਹੀ ਗੈਰ ਵਿਗਿਆਨਕ ਹੈ। ਪਰ ਦਰੁਸਤ ਆਰਥਿਕ ਪ੍ਰਬੰਧ ਲਈ ਕੀਤਾ ਜਾਣ ਵਾਲਾ ਕਾਰਜ ਖਲਾਅ ਵਿਚ ਨਹੀਂ ਵਾਪਰਦਾ, ਸਗੋਂ ਸਮਾਜ ਵਿਚ ਵਿਰੋਧੀ ਹਿਤ ਰੱਖਣ ਵਾਲੀਆਂ ਜਮਾਤਾਂ ਦੀ ਟੱਕਰ ਵਿਚੋਂ ਨਿਖਰਨਾ ਹੈ। ਇਸ ਟੱਕਰ ਵਿਚ ਪੈਦਾਵਾਰ ਕਰਨ ਵਾਲੀਆਂ ਜਮਾਤਾਂ ਦੀ ਜਿੱਤ ਯਕੀਨੀ ਹੁੰਦੀ ਹੈ। ਜਿੰਨਾਂ ਦੋਹਾਂ ਜ਼ਮਾਤਾਂ ਦਾ ਟਕਰਾਅ ਉਸਾਰ ਦੇ ਵਖ ਵਖ ਅਨੁਸਾਸ਼ਨਾਂ ਸਹਿਤ, ਸਭਿਆਚਾਰ, ਕਲਾ, ਰਾਜਨੀਤੀ ਵਿਚ ਹਰ ਸਮੇਂ ਤੇ ਹਰ ਥਾਂ ਜਾਰੀ ਰਹਿੰਦਾ ਹੈ। ਇਸ ਟੱਕਰ ਲਈ ਜਰੂਰੀ ਬਣ ਜ਼ਾਂਦਾ ਹੈ ਕਿ ਮਿਹਨਤਕਸ਼ ਜਮਾਤ ਜਿੰਦਗੀ ਦੇ ਸੱਚ ਤੋਂ ਜਾਣੂ ਹੋਵੇ।

ਜਮਾਤੀ ਘੋਲ ਵਿਚ ਆਰਥਿਕ ਖੇਤਰ ਅੰਦਰ ਛਿੜੀ ਗਈ ਲੜਾਈ ਦੀ ਹੀ ਬੁਨਿਆਦੀ ਸਾਰਥਕਤਾ ਹੁੰਦੀ ਹੈ। ਪਰ ਇਸ ਤੋਂ ਭਾਵ ਇਹ ਨਹੀਂ ਕਿ ਸਭਿਆਚਾਰ, ਕਲਾ ਅਤੇ ਸਾਹਿਤਕ ਖੇਤਰਾਂ ਅੰਦਰ ਜਮਾਤੀ ਘੋਲ ਦੇ ਦ੍ਰਿਸ਼ਟੀਕੋਣ ਨੂੰ ਮੁਖ ਰੱਖ ਕੇ ਉਠੀਆਂ ਲਹਿਰਾਂ ਦੀ ਕੋਈ ਸਾਰਥਕਤਾ ਨਹੀਂ ਹੁੰਦੀ। ਅਧਾਰ ਅਤੇ ਉਸਾਰ ਦਾ ਆਪਸੀ ਸਬੰਧ ਦਵੰਦਾਤਮਕ ਹੈ। ਅਧਾਰ ਜਿਥੋਂ ਉਸਾਰ ਬਣਾਉਂਦਾ ਹੈ, ਉਥੇ ਉਸਾਰ ਤੋਂ ਵੀ ਪ੍ਰਭਾਵਿਤ ਹੁੰਦਾ ਰਹਿੰਦਾ ਹੈ। ਉਸਾਰ ਦੀਆਂ ਵੱਖੋ ਵਖਰੀਆਂ ਸੰਸਥਾਵਾਂ ਵਲੋਂ ਆਰਥਿਕ ਅਧਾਰ ਨੂੰ ਮਜਬੂਤ ਕਰਨ ਅਤੇ ਇਸ ਦੇ ਲੋਕ ਪੱਖੀ ਹੋਣ ਦੇ ਭੁਲੇਖੇ ਖੜੇ ਕਰਨ ਦੀ ਭੂਮਿਕਾ ਵੀਹਵੀਂ ਸਦੀ ਦੇ ਦੂਸਰੇ ਅਧ ਵਿਚ ਬਹੁਤ ਹੀ

ਸ਼ਕਤੀਸਾਲੀ ਰੁੱਖ ਅਖਤਿਆਰ ਕਰਦੀ ਜਾ ਰਹੀ ਹੈ।ਰਸਮਾਂ,ਰਿਵਾਜ, ਰੀਤਾਂ, ਵਹਿਮ, ਭਰਮ, ਪਾਖੰਡ, ਜਾਦੂ ਟੂਣੇ, ਜੰਤਰ ਅਤੇ ਮੰਤਰ ਆਦਿ ਜੋ ਸਮਾਜ ਦੇ ਸਭਿਆਚਾਰ ਦਾ ਅਹਿਮ ਭਾਗ ਹੁੰਦੇ ਹਨ। ਤਰਕਸ਼ੀਲ ਸੁਸਾਇਟੀ ਸਭਿਆਚਾਰ ਨੂੰ ਉਸਾਰ ਦਾ ਅੰਗ ਮੰਨਦੀ ਹੋਈ ਇਸ ਵਲੋਂ ਸਮਾਜ ਦੇ ਆਰਥਿਕ ਅਧਾਰ ਨੂੰ ਪ੍ਰਭਾਵਿਤ ਕਰਨ ਦੀਆਂ ਸੰਭਾਵਨਾਵਾਂ ਬਾਰੇ ਸਪਸ਼ਟ ਹੈ।

ਸਮਾਜਿਕ ਅ਼ਰਥਿਕ ਵਿਕਾਸ ਹੋਣ ਦੇ ਨਾਲ ਨਾਲ ਭੂਤ ਕਾਲ ਦੀਆਂ ਕਦਰਾਂ ਕੀਮਤਾਂ ਨੂੰ ਪੇਸ਼ ਕਰਨ ਵਾਲਾ ਸਮਾਜਕ ਕਰਮ, ਰਸਮਾਂ ਹੁੰਦੀਆਂ ਹਨ। ਇਸ ਤਰਾਂ ਉਸ ਤੋਂ ਵੀ ਮਹੱਤਤਾ ਪੂਰਨ ਸਮਝੇ ਜਾਂਦੇ ਕਾਰਜ ਨੂੰ ਸ਼ੁਰੂ ਕਰਨ ਵਲ ਕੀਤਾ ਗਿਆ ਧਾਰਮਿਕ ਕਾਰਜ ਰੀਤਾਂ ਹੂੰਦੀਆਂ ਹਨ। ਅਹਿਮੀਅਤ ਉਸ ਗੱਲ ਦੀ ਨਹੀਂ ਕਿ ਰਸਮਾਂ, ਰਿਵਾਜਾਂ ਦਾ ਮਨੁੱਖ ਦੇ ਜਨਮ ਤੋਂ ਲੈਕੇ ਮਰਨ ਤਕ ਦਾ ਕਰਮਵਾਰ ਉਲੇਖ ਕੀਤਾ ਗਿਆ ਜਾਏ। ਸਗੋਂ ਅਹਿਮੀਅਤ ਏਸ ਗੱਲ ਨੂੰ ਸਮਝਣ ਦੀ ਹੈ ਕਿ ਮਨੁੱਖੀ ਮਨ ਕਿੰਨਾਂ ਵਹਿਮਾਂ ਦੇ ਆਸਰੇ ਕਿਹੋ ਜਿਹੀ ਮਾਨਸਕਤਾ ਨੂੰ ਆਪਣੀ ਜਿੰਦਗੀ ਦਾ ਅੰਗ ਬਣਾਉਂਦਾ ਹੈ। ਜਨਮ ਸਮੇਂ ਦੀਆਂ ਰਸਮਾਂ ਜਿਵੇਂ ਗੁੜਤੀ ਦੇਣਾ, ਨਿੰਮ ਬੰਨਣਾ ਆਦਿ ਅਨੇਕ ਰਸਮਾ ਹਨ। ਵੇਖਣ ਵਾਲੀ ਗੱਲ ਇਹ ਹੈ ਕਿ ਬਹੁਤੀਆਂ ਰਸਮਾਂ ਸਿਰਫ ਮੁੰਡਾ ਜੰਮਣ ਤੇ ਹੀ ਕੀਤੀਆਂ ਜਾਂਦੀਆਂ ਹਨ। ਅਸਲ ਵਿਚ ਇਸਦਾ ਮੁਖ ਕਾਰਣ ਇਸ ਮਰਦ ਪ੍ਰਧਾਨ ਅਤੇ ਪੈਸਾ ਪ੍ਰਧਾਨ ਸਮਾਜ ਵਿਚ ਔਰਤ ਦੀ ਪੈਦਾਵਾਰੀ ਪ੍ਰਬੰਧ ਵਿਚ ਸਿੱਧੀ ਟੱਕਰ, ਦਖਲ ਅੰਦਾਜੀ ਦੀ ਅਣਹੋਂਦ ਹੈ। ਲੁਟੇਰੇ ਸਮਾਜ ਅੰਦਰ ਜਿਥੇ ਇਕ ਪਾਸੇ ਮਿਹਨਤਕਸ਼ ਔਰਤਾਂ ਅਤੇ ਮਰਦਾਂ ਦੀ ਕਿਰਤ ਵਿਕਦੀ ਹੈ, ਉਥੇ ਦੂਸਰੇ ਪਾਸੇ ਔਰਤ ਮਰਦ ਦੇ ਦਾਬੇ, ਜਬਰ ਅਤੇ ਵਹਿਸੀ ਹਵਸ਼ ਦਾ ਸ਼ਿਕਾਰ ਹੋ ਜਾਂਦੀ ਹੈ। ਇਸ ਤਰਾਂ ਔਰਤ ਜਿਨਸੀ ਤੌਰ ਤੇ ਵੀ ਵਿਕਦੀ ਹੈ। ਵਿਆਹ ਸਮੇਂ ਕੀਤੀਆਂ ਜਾਂਦੀਆਂ ਰਸਮਾਂ ਜਿਵੇਂ ਕੁੜੀ ਦਾ ਗੋਤ ਬਦਲਿਆ ਜਾਣਾ, ਅਨੰਦਕਾਰਜ ਵੇਲੇ ਕੁੜੀ ਨੂੰ ਉਠਾ ਕੇ ਖੱਬੇ ਪਾਸੇ ਬਿਠਾਇਆ ਜਾਣਾ ਇਸ ਗੱਲ ਦਾ ਪ੍ਰਤੀਕ ਹਨ ਕਿ ਸਮਾਜ ਦੀ ਔਰਤ ਗੁਲਾਮ ਹੈ। ਇਸੇ ਤਰਾਂ ਮੌਤ ਸਮੇਂ ਕੀਤੀਆਂ ਜਾਂਦੀਆਂ ਅਨੇਕ ਰਸਮਾਂ ਵਿਗਿਆਨਕ ਨਜਰੀਏ ਤੋਂ ਕੋਹਾਂ ਦੂਰ ਹੁੰਦੀਆਂ ਹਨ। ਅਸਲ ਵਿਚ ਇਹ ਰਸਮਾਂ ਪੈਦਾ ਹੋਣ ਦਾ ਪਹਿਲਾ ਕਾਰਨ ਮਨੁੱਖ ਦੀ ਕੁਦਰਤੀ ਵਰਤਾਰਿਆਂ ਨੂੰ ਸਮਝ ਸਕਣ ਦੀ ਅਸਮਰਥਾ ਹੀ ਸੀ ਦੂਸਰਾ ਵੱਡਾ ਕਾਰਨ ਸੀ ਸਮਾਜ ਅੰਦਰ ਅਜਿਹੀਆਂ ਲੋਕ ਵਿਰੋਧੀ ਕਿਰਦਾਰ ਵਾਲੀਆਂ ਸੰਸਥਾਵਾਂ ਜਿੰਨਾਂ ਨੇ ਕੁਦਰਤ ਦੇ "ਰਹੱਸਮਈ" ਵਰਤਾਰਿਆਂ ਦੇ ਪ੍ਰਤੀ ਗੈਰ ਵਿਗਿਆਨਕ ਸਿਧਾਂਤ ਖੜੇ ਕਰਕੇ ਵਖ ਵਖ ਸਮਿਆਂ ਤੇ ਲੋਟੂ ਜਮਾਤ ਦੀ ਸੇਵਾ ਕਰਕੇ ਲੋਕ ਚੇਤਨਾ ਦੇ ਵਿਕਸਤ ਹੋਣ ਵਿਚ ਰੁਕਾਵਟਾਂ ਖੜੀਆਂ ਕੀਤੀਆਂ। ਸੁਸਾਇਟੀ ਸਮਝਦੀ ਹੈ ਕਿ ਪਦਾਰਥ ਦੀ ਜੜਤਾ ਵਾਂਗ ਸਮਾਜ ਦੀ ਚਾਲ ਵਿਚ ਵੀ ਜੜ੍ਹਤਾ ਦਾ ਨਿਯਮ ਲਾਗੂ ਹੁੰਦਾ ਹੈ।

ਅਜਕਲ ਬੱਚੇ ਹਸਪਤਾਲਾਂ ਵਿਚ ਹੀ ਜਨਮ ਲੈਂਦੇ ਹਨ। ਉਥੇ ਸਾਰੀਆਂ ਰਸਮਾਂ ਪੂਰੀਆਂ ਨਹੀਂ ਕੀਤੀਆਂ ਜਾਂਦੀਆਂ। ਬਜ਼ੁਰਗ ਦਿਲ ਦਾ ਦੌਰਾ ਪੈਣ ਕਾਰਨ ਗੁਸਲ-ਖਾਨਿਆਂ ਵਿਚ ਮਰ ਜਾਂਦੇ ਹਨ। ਬਿਜਲੀ ਦੇ ਕਰੰਟ ਨਾਲ ਸਰੀਰ ਸਾੜ ਦਿਤਾ ਜਾਂਦਾ ਹੈ। ਅੰਤਰ ਰਾਜੀ, ਅੰਤਰ ਦੇਸੀ, ਅੰਤਰ ਜਾਤੀ ਅਤੇ ਕਚਿਹਰੀਆਂ ਵਿਚ ਹੋ ਰਹੇ ਵਿਆਹ ਸਫਲ ਹੋ ਰਹੇ ਹਨ। 13 ਨੰਬਰ ਅਸ਼ੁਭ ਮੰਨਿਆ ਜਾਂਦਾ ਹੈ। ਪਰ ਬੱਸ ਵਿਚ ਸਫਰ ਕਰਨ ਵੇਲੇ ਖੱਜਲ ਖੁਆਰ ਹੋਕੇ ਲਈ ਗਈ ਸੀਟ ਜੋ ਭਾਵੇਂ ਅਖੌਤੀ ਅਸ਼ੁਭ ਨੰਬਰ ਦੀ ਹੀ ਹੋਵੇ ਪਰ ਅਸੀਂ ਗਨੀਮਤ ਸਮਝਦੇ ਹਾਂ। ਸ਼ਹਿਰ ਵਿਚ 13 ਨੰਬਰ ਫਲੈਟ ਕਦੇ ਵੀ ਖਾਲੀ ਨਹੀਂ ਮਿਲਿਆ। ਹਵਾਈ ਜਹਾਜਾਂ ਦੀ ਉਡਾਨ 13 ਤਾਰੀਕ ਨੂੰ ਵੀ ਆਮ ਵਾਂਗ ਹੁੰਦੀ ਹੈ। ਗੱਲ ਕੀ ਸੁਸਾ-ਇਟੀ ਹਰ ਇਕ ਵਰਤਾਰੇ ਨੂੰ ਅੱਜਕਲ ਦੀਆਂ ਜਿਉਣ ਹਾਲਤਾਂ ਦੇ ਪ੍ਰਸੰਗ ਵਿਚ ਤਰਕ ਦੇ ਅਧਾਰ ਤੋਂ ਵਿਆਖਿਆ ਦੇਣ ਦੀ ਕੋਸਿਸ਼ ਕਰਦੀ ਹੈ। ਦੁਕਾਨਦਾਰ ਮਹੂਰਤ ਕਰਨ ਵੇਲੇ ਕੀਤੀਆਂ ਧਾਰਮਿਕ ਰਸਮਾਂ ਨਵੇਂ ਘਰ ਵਿਚ ਪ੍ਰਵੇਸ਼ ਕਰਨ ਸਮੇਂ ਕੀਤੇ ਜਾਂਦੇ ਵਹਿਮ, ਵਰਤ, ਟੂਣੇ ਵਿਚ ਪਰਸਪਰ, ਤਿੰਨ ਜਾਣਿਆਂ ਦਾ ਇਕੱਠੇਹੋ ਜਾਣ ਨੂੰ ਅਸ਼ੁਭ ਮੰਨਣਾ ਆਦਿ ਮਾਨਸਕ ਭਰਮ ਤਾਂ ਹਨ ਹੀ ਪਰ ਲੋੜ ਇਸ ਮਾਨਸਿਕਤਾ ਦੇ ਕਾਰਨ ਲਭਣ ਦੀ ਹੈ। ਅਸਲ ਵਿਚ ਲੋਕਾਂ ਵਿਚ ਆਰਥਿਕ ਸਮਾ-ਜਿਕ ਅਸੁਰੱਖਿਆ ਦੀ ਭਾਵਨਾ ਓਨਾਂ ਦੀ ਮਾਨਸਿਕਤਾ ਨੂੰ ਇਸ ਕਦਰ ਜਕੜੀ ਰਖਦੀ ਹੈ ਕਿ ਉਹ ਆਪਣੇ ਸ਼ੁਰੂ ਕੀਤੇ ਕਿਸੇ ਵੀ ਕੰਮ ਨੂੰ ਕਾਰਨਾ ਦੇ ਅਧਾਰ ਤੇ ਪਰਖਣ ਤੋਂ ਅਸਮਰਥ



ਹੋਣ ਕਾਰਨ ਹੀ ਅਜਿਹੇ ਕਾਰਜਾਂ ਦੀ ਪੂਰਤੀ ਲਈ ਉਪਰੋਕਤ ਵਹਿਮਾਂ ਭਰਮਾਂ ਦਾ ਸ਼ਿਕਾਰ ਹੋ ਜਾਂਦੇ ਹਨ।

ਮਨੁੱਖ ਬੁਨਿਆਦੀ ਤੌਰ ਤੇ ਇਕ ਕਿਰਤੀ ਹੈ। ਮਿਹਨਤ ਕਰ ਸਕਣ ਵਾਲਾ ਸਮਾਜਿਕ ਜੀਵ ਹੈ। ਬੇਰੁਜਗਾਰੀ ਦੀ ਹਾਲਤ ਵਿਚ ਮਨੁਖ ਨੂੰ ਨਾ ਚਾਹੁੰਦਿਆਂ ਵੀ ਵਿਹਲਾ ਰਹਿਣਾ ਪੈਂਦਾ ਹੈ। ਨੌਜਵਾਨ ਜਿਸ ਵਿਚ ਅਥਾਹ ਸ਼ਕਤੀ ਹੈ, ਜੋਸ਼ ਹੈ, ਤੀਬਰਤਾ ਹੈ, ਖਾਹਸ਼ਾਂ ਅਤੇ ਉਮੰਗਾਂ ਦਾ ਕਾਹਲਾਪਣ ਹੈ, ਨੂੰ ਨਿਕੰਮਾ ਰਹਿਣਾ ਹੋਰ ਵੀ ਔਖਾ ਹੈ। ਪਰ ਸਥਾਪਤੀ ਜਦੋਂ ਉਸਨੂੰ ਨਿਕੰਮਾ ਰਹਿਣ ਲਈ ਮਜਬੂਰ ਕਰਦੀ ਹੈ ਤਾਂ ਉਹ ਕਿਧਰੇ ਵੀ ਭੜਕ ਸਕਦਾ ਹੈ। ਭਟਕਣ ਦੀ ਦਿਸ਼ਾ, ਨਸ਼ਿਆਂ ਦੀ ਵਰਤੋਂ, ਇਖਲਾਕੀ ਗਿਰਾਵਟ, ਜਿੰਦਗੀ ਪ੍ਰਤੀ ਉਪ-ਰਾਮਤਾ, ਉਦਾਸੀ ਅਤੇ ਖੁਦਕਸ਼ੀ ਵੀ ਹੋ ਸਕਦੀ ਹੈ। ਇਹਨਾਂ ਸਭ ਪ੍ਰਵਿਰਤੀਆਂ ਦੇ ਪੈਦਾ ਹੋਣ ਦਾ ਕਾਰਣ ਸਮਾਜਿਕ, ਆਰਥਿਕ ਵਿਵਸਥਾ ਵਿਚਲਾ ਕੋਝ ਹੈ। ਆਮ ਲੋਕਾਂ ਦੀ ਜਿੰਦਗੀ ਵਿਚ ਕੋਈ ਖੁਸ਼ੀ ਵਾਲੀ ਗੱਲ ਨਹੀਂ ਰਹੀ। ਉਦਾਸੀ ਰੋਗ ਇਨਾਂ ਜਿਆਦਾ ਫੈਲ ਚੁੱਕਾ ਹੈ' ਜੋ ਆਮ ਆਦਮੀ ਇਸ ਨੂੰ ਰੋਗ ਹੀ ਨਹੀਂ ਸਮਝਦਾ। ਬੱਸਾਂ, ਟਰੱਕਾਂ ਆਦਿ ਦੇ ਵਿਚ ਜਾਂ ਬਾਹਰ 'ਬੁਰੀ ਨਜਰ ਵਾਲੇ ਤੇਰਾ ਮੂੰਹ ਕਾਲਾ', 'ਚਲ ਰਾਣੀ ਤੇਰਾ ਰੱਬ ਰਾਖਾ', ਇਸ ਪਿੱਛੇ ਹੋਰ ਬਹੁਤ ਕੁਝ ਲੁਕਿਆ ਪਿਆ ਹੈ। ਡਰਾਇਵਰ ਦੀ ਪੂਰੀ ਕਾਰਗੁਜਾਰੀ ਨੇ ਵੀ ਸੜਕਾਂ ਦੀ ਮਾੜੀ ਹਾਲਤ, ਆਵਾਜਾਈ ਦੀਆਂ ਘਟੀਆ ਸਹੂਲਤਾਂ, ਮੋਟਰ ਗੱਡੀਆਂ ਵਿਚ ਵਰਤੇ ਹੋਏ ਸਪੇਅਰ ਪਾਰਟਸ ਦਾ ਕਿਸੇ ਵੀ ਵੇਲੇ ਟੁੱਟ ਜਾਣ ਦਾ ਡਰ ਆਦਿ ਸਭ ਮਿਲਕੇ ਅਸੁਰੱਖਿਆ ਦੀ ਭਾਵਨਾ ਪੈਦਾ ਕਰਦੇ ਹਨ।

ਸਾਡੇ ਨੁਕਸਦਾਰ ਸਮਾਜਿਕ ਢਾਂਚੇ ਵਿਚ ਭ੍ਰਿਸ਼ਟ ਅਫਸਰਸ਼ਾਹੀ ਦੀ ਹੱਦ ਦਰਜੇ ਦੀ ਅਣਗਹਿਲੀ ਕਾਰਨ ਜਨਤਕ ਥਾਵਾਂ ਖਾਸ ਕਰਕੇ ਹਸਪਤਾਲ ਆਦਿ ਪਰੀ ਕਹਾਣੀਆ ਵਿਚਲੇ ਨਰਕ ਦੀ ਨਿਆਈਂ ਹਨ। ਦੂਸਰੇ ਪਾਸੇ ਸਾਡੇ ਸਮਾਜ ਵਿਚ ਅਜੇਹੀਆਂ ਧਾਰਮਿਕ ਸੰਸਥਾਵਾਂ ਹਨ, ਜਿੰਨਾਂ ਨੇ ਵਖ ਵਖ ਥਾਵਾਂ ਉਤੇ ਪਾਗਲ; ਰੋਗੀ, ਅਪਾਹਜ ਅਤੇ ਬੇਸਹਾਰੇ ਲੋਕਾਂ ਲਈ ਥਾਵਾਂ ਬਣਾਕੇ ਉਹਨਾਂ ਲਈ ਜਿੰਦਗੀ ਕੱਟਣ ਦਾ ਵਸੀਲਾ ਬਣਾਇਆ ਹੋਇਆ ਹੈ। ਇਹਨਾਂ ਸਥਾਨਾਂ ਵਿਚਲਾ ਵਾਤਾਵਰਣ ਨਿਰੋਲ ਧਾਰਮਿਕ ਹੁੰਦਾ ਹੈ। ਜਨ-ਸਧਾਰਣ ਦਾ ਅਜਿਹੀਆਂ ਥਾਵਾਂ ਵਲ ਖਿਚਿਆ ਜਾਣਾ ਅਤਿ ਸੁਭਾਵਕ ਹੈ। ਪਰ ਘਚੋਲਾ ਉਦੋਂ ਖੜਾ ਹੁੰਦਾ ਹੈ ਜਦੋਂ ਆਮ ਵਿਅਕਤੀ ਅਜਿਹੇ ਸਥਾਨਾਂ ਦੇ ਸਾਰੇ ਜਗਾੜ ਨੂੰ ਬਿਲਕੁਲ ਸਹੀ ਅਤੇ ਦਰੁਸਤ ਚਲਦਾ ਹੋਣ ਦਾ ਕਾਰਣ ਉਸ ਸੰਸਥਾ ਦੇ ਧਾਰਮਿਕ ਨੇਤਾ, ਸਵਾਮੀ ਜਾਂ ਗੁਰੂ ਨੂੰ ਮੰਨ ਲੈਂਦੇ ਹਨ। ਅਸਲ ਵਿਚ ਆਮ ਲੋਕ ਇਹ ਕਿਆਸ ਹੀ ਨਹੀਂ ਕਰ ਸਕਦੇ ਕਿ ਸਾਡੀ ਸਰਕਾਰ ਜੋ ਸਾਡੀ ਹੀ ਕਮਾਈ ਆਸਰੇ ਚਲ ਰਹੀ ਹੈ; ਸਾਡੇ ਲਈ ਇੰਨੀਆਂ ਵਧੀਆਂ ਜਨਤਕ ਥਾਵਾਂ ਵੀ ਉਸਾਰ ਨਹੀਂ ਸਕਦੀ। ਸਮਾਜਿਕ, ਆਰ-ਥਿਕ, ਅਤੇ ਰਾਜਨੀਤਕ ਘਟਨਾਵਾਂ ਦੀ ਵਿਗਿਆਨਕ ਪਰਖ ਪੜਚੋਲ ਕਰਨ ਤੋਂ ਅਸਮਰਥ ਹਨ। ਆਮ ਸਧਾਰਣ ਲੋਕ ਲੋਟੂ ਨਿਜਾਮ ਦੁਆਰਾ ਵੱਡੀ ਪੱਧਰ ਤੋਂ ਫੈਲਾਏ ਜਾਂਦੇ ਅਤੇ ਜਾ ਰਹੇ ਵਹਿਮਾ, ਭਰਮਾਂ, ਅੰਧ ਵਿਸਵਾਸ਼ਾਂ ਅਧੀਨ ਕਿਸਮਤਵਾਦ, ਕਰਮਵਾਦ, ਜੋਤਿਸ਼ ਆਦਿ ਦੇ ਪਿਛਾਂਹ ਖਿੱਚੂ ਫਲਸਫੇ ਦਾ ਸ਼ਿਕਾਰ ਹੋਕੇ ਜਿੰਦਗੀ ਦੀਆਂ ਮਾੜੀਆਂ ਹਾਲਤਾਂ ਪ੍ਰਤੀ ਉਦਾ-ਸੀਨ ਹੋ ਜਾਂਦੇ ਹਨ। ਸਮਾਜਿਕ ਵਿਕਾਸ ਲਈ ਇਹ ਇਕ ਪਿਛਾਂਹ ਖਿੱਚੂ ਰੁਝਾਨ ਹੈ, ਜੋ ਇਸ ਭ੍ਰਿਸ਼ਟ ਸਮਾਜ ਦੀ ਉਮਰ ਨੂੰ ਹੋਰ ਲੰਮਾ ਕਰਨ ਵਿਚ ਆਪਣਾ ਭੱਦਾ ਰੋਲ ਅਦਾ ਕਰਦਾ ਹੈ। ਅਜਿਹੀ ਹਾਲਤ ਵਿਚ ਆਮ ਲੋਕਾਂ ਨੂੰ ਜਿੰਦਗੀ ਪ੍ਰਤੀ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਲਈ ਕੀਤਾ ਜਾਣ ਵਾਲਾ ਕੋਈ ਵੀ ਕਾਰਜ ਮਿਹਨਤਕਸ਼ ਜਮਾਤ ਲਈ ਬਹੁਤ ਹੀ ਲਾਹੇਵੰਦ ਸਾਬਤ ਹੋ ਸਕਦਾ ਹੈ। ●



## ਲਾਈਫ ਮੈਂਬਰਸ਼ਿੱਪ

19 ਬੀਰ ਸਿੰਘ ਨਿਰਵੈਰ ਮੰਡੀ ਕਲਾਂ (ਬਠਿੰਡਾ)
20 ਇਕੱਤਰ ਸਿੰਘ ਸਮਾਲਸਰ (ਫਰੀਦਕੋਟ)
21 ਜੋਰਾਵਰ ਸਿੰਘ ਪਿੰਡ ਭੁਪਾਣਾ (ਲੁਧਿਆਣਾ)
22 ਹਰਬੰਸ ਸਿੰਘ ਧਾਂਦਰਾ (ਲੁਧਿਆਣਾ)
23 ਦਲਬੀਰ ਸਿੰਘ ਪਿੰਡ ਕਟਾਣੀ ਕਲਾਂ (ਲੁਧਿਆਣਾਂ)

ਇਕ ਰਿਪੋਰਟ :

# ਅਖੌਤੀ ਬਾਬਿਆਂ ਨਾਲ ਵਿਚਾਰ ਚਰਚਾ

ਡਾ: ਰਾਮ ਸਿੰਘ ਢਿੱਲੋਂ

ਵਿਚਾਰ ਦੁਨੀਆਂ ਦੀ ਸਭ ਤੋਂ ਵੱਡੀ ਸ਼ਕਤੀ ਹਨ। ਤਲਵਾਰ ਦੂਸਰੇ ਨੰਬਰ 'ਤੇ ਆਉਂਦੀ ਹੈ। ਪਛੜਾਪਣ ਢਾਹੂ ਸੋਚ ਦਾ ਪ੍ਰਤੀਕ ਹੈ ਅਤੇ ਤਰੱਕੀ ਅਗਾਂਹਵਧੂ ਸੋਚ ਦੀ ਗਰੰਟੀ। ਅਨਪੜ੍ਹ, ਭੋਲੇ ਭਾਲੇ ਲੋਕਾ ਦੀ ਸੋਚ ਵਿੱਚ ਮੱਧਯੁਗੀ ਖੜੋਤ ਰੱਖਣ ਵਾਲੇ ਅਖੌਤੀ ਬਾਬੇ ਨਾਲ ਮੇਰੀ ਇਕ ਦਿਨ ਅਚਾਨਕ ਮੁਲਾਕਾਤ ਹੋ ਗਈ। ਗੱਲ ਇਸ ਤਰ੍ਹਾਂ ਹੋਈ ਕਿ ਮੈਂ ਇਕ ਦਿਨ ਨਜ਼ਦੀਕੀ ਰਿਸ਼ਤੇਦਾਰ ਦੇ ਘਰ ਪਹੁੰਚਿਆਂ ਹੋਇਆ ਸੀ ਉਥੇ ਅਖੌਤੀ ਰੂਹਾਂ ਦਾ ਡਰਾਵਾ ਦੇਣ ਵਾਲਾ, ਪ੍ਰੇਤਾਂ ਦੀ ਹੋਂਦ ਨੂੰ ਸਿੱਧ ਕਰਨ ਵਰਗੀਆਂ ਗੱਲਾਂ ਕਰਨ ਵਾਲਾ, ਕਰਾਮਾਤੀ ਬਾਬਾ ਵੀ ਪਹੁੰਚਿਆਂ ਹੋਇਆਂ ਸੀ। ਲਿਸ਼ਕਿਆਂ ਸੰਵਰਿਆ ਪਿਆ ਸੀ ਉਹ। ਕਾਲੀਆਂ ਐਨਕਾਂ, ਕੱਢਵੀਂ ਤਿੱਲੇਦਾਰ ਜੁੱਤੀ, ਕੱਟਵੀਂ ਦਾੜ੍ਹੀ, ਚਿੱਟਾ ਸੂਟ, ਹਲਕੇ ਭੂਰੇ ਰੰਗ ਦੀ ਕੰਬਲੀ। ਗੱਲ ਕੀ ਉਹ ਅਕਾਸ਼ੋਂ ਉਤਰਿਆ ਫਰਿਸ਼ਤਾ ਲਗਦਾ ਸੀ। ਕਹਾਵਤ ਹੈ- 'ਖਾਣ ਪੀਣ ਨੂੰ ਬਾਂਦਰੀ, ਡੰਡੇ ਖਾਣ ਨੂੰ ਰਿੱਛ, ਕਮਾਈ ਮਿਹਨਤੀ ਲੋਕ ਕਿਸਾਨ ਮਜ਼ਦੂਰ ਕਰਦੇ ਨੇ ਅਤੇ ਖਾਂਦੇ ਇਹ 'ਵਿਹਲੜ ਯਾਰ ਮੁਕੰਦੇ ਹੋਰੀਂ'।

ਉਹ ਗੱਲਾਂ ਕਰੇ "ਮੈਂ ਅੱਠ ਸਾਲ ਤੋਂ ਰੋਟੀ ਨਹੀਂ ਖਾਧੀ, ਘਰ ਨਹੀਂ ਗਿਆ, ਟੱਬਰ ਛੱਡਿਆ, ਪੁੱਤ ਛੱਡੇ, ਜਾਇ-ਦਾਦ ਛੱਡੀ, ਬੱਸ ਬਾਬਿਆਂ (ਮੱਟੀਆਂ ਵਾਲੇ) ਦਾ ਝਾੜੂ ਬਰਦਾਰ ਹਾਂ।' ਸਾਹ ਲੈ ਕੇ ਫਿਰ ਓਹ ਉਸੇ ਤਰ੍ਹਾਂ ਬੋਲੀ ਗਿਆ 'ਮੈਂ ਬਾਬੀਆਂ ਨੂੰ ਕਹਿ ਕੇ ਦੋ ਲਾਲ (ਮੁੰਡੇ) ਲੈ ਕੇ ਦਿੱਤੇ (ਮੇਰੇ ਰਿਸ਼ਤੇਦਾਰ ਦੇ ਦੋ ਮੁੰਡੇ ਹਨ) ਅਤੇ ਹੁਣ ਤੁਸੀਂ ਬਾਬੀਆਂ ਦੀ ਦੇਗ ਕੋਠੇ ਉਪਰ ਨਹੀਂ ਰੱਖੀ। ਰੋਟੀ ਸੁੱਚੇ ਚੁਲੇ, ਚੌਕ 'ਤੇ ਬਣਾ ਕੇ ਅਲੱਗ ਨਹੀ ਰੱਖੀ। ਬਾਬੇ ਕਰੋਪ ਹੋ ਜਾਣਗੇ। ਫਿਰ ਮੇਰੀ ਕੋਈ ਜਿੰਮੇਵਾਰੀ ਨਹੀਂ ਹੋਵੇਗੀ ਜੇ ਕੋਈ ਵਜਨ ਪਿਆ ਤਾਂ। ਇਕ ਦੋ ਦਿਨ'ਚ ਵੇਖ ਲਿਓ ਕੀ ਹੁੰਦੈ।"

ਇਸ ਤਰ੍ਹਾਂ ਦੀਆਂ ਬੇ-ਤੁਕੀਆਂ, ਡਰਾਊ ਅਤੇ ਭਰਮ ਪਊ ਗੱਲਾ ਸੁਣਦਾ 2 ਮੈਂ ਉਕਤਾ ਗਿਆ, ਮੇਰੇ ਸਬਰ ਦਾ ਬੰਨ ਟੁਟ ਗਿਆ ਅਤੇ ਸਵਾਲ ਕਰ ਬੈਠਾ :

? ਬਾਬਾ ਜੀ ਤੁਸਾਂ ਘਰ ਲੋਕਾਂ ਲਈ ਛੱਡਿਆ ਜਾ ਆਪਣੇ ਮੌਜ ਮੇਲੇ ਲਈ।

ਅਖੌਤੀ ਬਾਬੇ ਨੂੰ ਗਰਮੀ ਆ ਗਈ ਅਤੇ ਤਲਖੀ ਵਿਚ ਬੋਲਿਆ

'ਮੈਨੂੰ ਰੋਟੀ ਖਾਧੀ ਨੂੰ ਅੱਠ ਸਾਲ ਹੋ ਜਏ, ਤੁਸੀਂ ਸਾਰ ਲਓਗੇ ਏਨੀ ਦੇਰ ?

'ਮੈਂ ਦਸ ਸਾਲ ਰੋਟੀ ਨਹੀਂ ਖਾਵਾਂਗਾ ਜੇ ਸੇਬ, ਕੇਲੇ, ਸੁੱਕੇ ਮੇਵੇ, ਦੁਧ ਦਹੀਂ ਮਿਲਦਾ ਰਹੇ ਤਾਂ, ਮੈਂ ਕਿਹਾ

ਬਾਬਾ ਚੁੱਪ ਹੋ ਗਿਆ

ਫਿਰ ਬੋਲਿਆ—'ਤੁਸੀਂ ਮੱਟੀ ਵਾਲੇ ਬਾਬਿਆਂ ਨੂੰ ਕੁੱਝ ਨਾ ਕਹੋ, ਮੈਨੂੰ ਜੋ ਮਰਜੀ ਆਖੋ,।'

ਮੈਂ ਕਿਹਾ....... 'ਉਨ੍ਹਾਂ ਚੁੱਪ ਸਮਾਧਾ ਦਾ ਨਾਂ ਲੈ ਕੇ ਤੁਸੀਂ ਲੋਕਾਂ ਨੂੰ ਗੁਮਰਾਹ ਕਰ ਰਹੇ ਹੋ। ਕੀ ਇਹ ਜੁਰਮ ਨਹੀਂ'।

ਬਾਬਾ ਫਿਰ ਅਟਕਲਪਚੂ ਅੰਦਾਜ਼ ਵਿਚ ਬੋਲਿਆ "ਮੈਂ ਇਨ੍ਹਾਂ ਨੂੰ ਦੋ ਲਾਲ ਲੈ ਕੇ ਦਿੱਤੇ ਹਨ।"

ਮੈਂ ਕਿਹਾ 'ਜੇ ਤੁਸੀਂ ਦਸ ਵਿਆਹੁਤਾ ਜੋੜੇ ਮੇਰੇ ਸਾਹ-ਮਣੇ ਕਰੋ ਤਾਂ ਮੈਂ ਪੰਜ ਨੂੰ ਮੁੰਡੇ ਦੇ ਦਿਆਗਾਂ,

ਬਾਬਾ ਕਹਿਣ ਲੱਗਾ 'ਉਹ ਕਿਵੇਂ' ?

'ਮੁੰਡੇ ਬਾਬਿਆਂ ਦੇ ਕਹਿਣ ਤੇ ਨਾ ਹੀ ਹੁੰਦੇ ਨੇ ਅਤੇ ਨਾ ਹੀ ਹੋਣੋ ਹਟਦੇ ਨੇ। ਮੁੰਡਾ ਜਾਂ ਕੁੜੀ ਦਾ ਪੈਦਾ ਹੋਣਾ ਕੁਦਰਤੀ ਨੇਮਾਂ, ਤੇ ਮੁਨੱਸਰ ਹੈ, ਤੁਸੀਂ ਕੁਝ ਨਹੀਂ ਕਰ ਸਕਦੇ, ਤੁਸਾਂ ਫਰੇਬੀ ਹੋ, ਧੋਖੇਬਾਜ ਹੋ, ਸਧਾਰਨ ਲੋਕਾਂ ਨੂੰ ਗੁਮਰਾਹ ਕਰ ਰਹੇ ਹੋ,

ਬਾਬਾ ਅੱਗ ਬਬੂਲਾ ਹੋ ਉਠਿਆ, ਆਪੇ ਤੋਂ ਬਾਹਰ। ਕਹਿਣ ਲੱਗਾ 'ਦੋ ਦਿਨ ਵੇਖਿਓ ਕੀ ਹੁੰਦਾਂ'।

ਮੈਂ ਕਿਹਾ'ਜੇ ਦੋ ਦਿਨ ਨੂੰ ਕੁਝ ਹੋਇਆ, ਅਸੀਂ ਸਿੱਧਾ ਤੁਹਾਨੂੰ ਫੜਾਂਗੇ; ਬਾਬਾ ਘਬਰਾ ਗਿਆ।

ਕਹਿਣ ਲੱਗਾ(ਰੋਂਦੇ ਬੱਚੇ ਵੱਲ ਇਸ਼ਾਰਾ ਕਰਕੇ) ਜੇ ਤੁਸੀਂ ਇਸਨੂੰ ਚੁੱਪ ਕਰਾ ਦਿਓ ਤਾਂ ਮੰਨਗਾਂ। ਮੈਂ ਕਿਹਾ... 'ਚੁੱਪ ਹੀ ਨਹੀ ਕਰਾਵਾਂਗਾ ਸੁਲਾ ਵੀ ਦਿਆਂਗਾਂ।

ਬਾਬਾ ਸਾਰੀ ਗੱਲ ਸਮਝਦਿਆਂ ਹੱਥ ਬੰਨਣ 'ਤੇ ਆ ਗਿਆ ਕਿ ਮੇਰੇ ਖਹਿੜਾ ਛੱਡੋ ਮੇਰੇ ਕੋਲ ਕੁਝ ਨਹੀਂ। ਇਸ ਤਰ੍ਹਾਂ,

**(ਬਾਕੀ ਸਫਾ17'ਤੇ)**



# ਸਿਤਾਰੇ ਭਵਿੱਖ ਨਹੀਂ ਦਸਦੇ

ਮੂਲ ਕੇ. ਗੋਬਿੰਦਾ ਰਾਓ

ਅਨੁਵਾਦ : ਬਲਰਾਜ

ਅਜੋਕੇ ਆਧੁਨਿਕ ਯੁੱਗ ਵਿਚ ਵੀ ਕਰੋੜਾਂ ਲੋਕ ਅਜਿਹੇ ਹਨ ਜੋ ਘਾਊਂ-ਮਾਊਂ ਹੋ ਆਪਣੇ ਹੋਸ਼ੋ-ਹਵਾਸ਼ ਗੁਆ ਬੈਠਦੇ ਨੇ ਅਤੇ ਧੀਮੀ ਮੌਤ ਅਨੁਭਵ ਕਰਦੇ ਹਨ, ਕਿਉਂਕਿ, 'ਭਿਆਨਕ' ਸ਼ਨੀ ਨੇ ਉਹਨਾਂ ਦੀ ਕੁੰਡਲੀ ਦੇ ਇਕ ਖਾਸ ਘਰ ਵਿਚ ਡੇਰੇ ਲਾਏ ਹੋਏ ਹਨ। ਸੂਰਜ ਅਤੇ ਚੰਦ ਗ੍ਰਹਿਣ ਦੇ ਸਧਾਰਨ ਵਰਤਾਰੇ ਨੂੰ ਵੀ ਗਲਤ ਤਰੀਕੇ ਨਾਲ ਪੇਸ਼ ਕੀਤਾ ਜਾਂਦਾ ਹੈ ਕਿ ਇਕ ਵੱਡਾ ਅਜਗਰ ਸੂਰਜ ਅਤੇ ਚੰਨ ਨੂੰ ਨਿਗਲ ਲੈਂਦਾ ਹੈ ਅਤੇ ਇਸ ਘਟਨਾ ਤੋਂ ਪ੍ਰਭਾਵਿਤ ਹੋ ਕੇ ਕਈ ਪੜੇ ਲਿਖੇ ਵਿਅਕਤੀ ਵੀ ਇਕ ਦੂਜੇ ਦੀ ਰੀਸੇ ਆਪਣੇ ਬਜ਼ੁਰਗਾਂ ਸਮੇਂ ਤੋਂ ਦਰਿਆਵਾਂ/ਸਮੁੰਦਰਾਂ ਵਲ ਨੂੰ ਟੁੱਭੀ ਲਾਉਣ ਲਈ ਭਜਦੇ ਹਨ ਤਾਂ ਜੋ ਆਪਣੇ ਆਪਨੂੰ ਪਾਪਾਂ ਤੋਂ ਬਚਾ ਸਕਣ।

ਕਈ ਬਣ ਰਹੇ ਰਿਸ਼ਤੇ ਇਸ ਕਰਕੇ ਟੁੱਟ ਜਾਂਦੇ ਹਨ ਕਿ ਜਨਮ ਕੁੰਡਲੀਆਂ ਨਹੀਂ ਮਿਲਦੀਆਂ, ਇਸ ਮੇਲ-ਮਿਲਾਉਣ ਦੇ ਚੱਕਰ ਵਿਚ ਦਸ ਨੁਕਤੇ ਸ਼ਾਮਲ ਹਨ- ਕੁਝ ਬਹੁਤ ਹੀ ਬੇਵ-ਕੂਫੀ ਭਰੇ ਤੇ ਹੋਰ ਹਿਸਾਬੀ ਅੜਾਉਣੀਆਂ ਵਾਲੇ। ਗ੍ਰਹਿ ਸੁਆਮੀਆਂ ਦੀ ਆਪਸੀ ਦੁਸ਼ਮਣੀ, ਮਾੜੇ ਗ੍ਰਹਿ ਦਾ ਰੁਖ [ਅਸਰ) ਚੰਗੇ ਰਿਸ਼ਤਿਆਂ ਉਪਰ ਭੈੜਾ ਪ੍ਰਭਾਵ ਪਾਉਂਦਾ ਹੈ। ਜਿਸ ਕਰਕੇ ਵਧੀਆ, ਖਾਨਦਾਨ, ਸਿੱਖਿਆ ਨੌਕਰੀ ਸਿਹਤ ਆਦਿ ਗੱਲਾਂ ਨੂੰ ਦੂਸਰੇ ਦਰਜੇ ਤੇ ਰੱਖ ਦਿਤਾ ਜਾਂਦਾ ਹੈ।

ਇੰਨੀ ਵੱਡੀ ਗਿਣਤੀ ਵਿਚ ਲੋਕ ਤਾਰਿਆਂ ਦੇ ਗੁਲਾਮ ਬਣੇ ਕਿੰਜ ? ਜੋਤਿਸ਼-ਵਿਦਿਆ, ਜੋ ਅੱਜ ਤੋਂ 3000 ਸਾਲ ਪਹਿਲਾਂ ਹੋਂਦ ਵਿਚ ਆਉਣ ਤੋਂ ਬਾਅਦ ਵੀ ਗਤੀਹੀਣ ਰਹੀ ਹੈ ਅਤੇ ਅਣਗਿਣਤ ਵਿਰੋਧਤਾਈਆਂ ਨਾਲ ਭਰੀ ਹੋਈ ਹੈ, ਤਾਂ ਇਹ ਮਨੁੱਖ ਜਾਤੀ ਦੀ ਹੋਣੀ ਉਪਰ ਇੰਨੀ ਜਿਆਦਾ ਹਾਵੀ ਕਿਸ ਤਰਾਂ ਹੋ ਸਕੀ ਹੈ ? ਜਦੋਂ ਕਿ ਅਸੀਂ ਇਹ ਗੱਲ ਚੰਗੀ ਤਰਾਂ ਜਾਣਦੇ ਹਾਂ ਕਿ ਧਰਤੀ ਨੂੰ ਛੱਡ ਕੇ ਬਾਕੀ ਸਾਰੇ ਗ੍ਰਹਿ (Plonet) ਬੰਜਰ, ਪਥਰੀਲੇ ਅਤੇ ਜੀਵਨ ਹੀਣ ਹਨ, ਫੇਰ ਅਸੀਂ ਕਿੰਜ ਮਨੁੱਖਜਾਤੀ ਦੇ ਦੁਖ-ਸੁਖ ਨੂੰ ਅਸਮਾਨ ਵਿਚ ਗਤੀ ਕਰ ਰਹੇ ਇਹਨਾਂ ਗ੍ਰਹਿਆ ਨਾਲ ਜੋੜ ਸਕਦੇ ਹਾਂ ?

ਵੈਬਸਟਰ ਨਿਊ ਡਿਕਸ਼ਨਰੀ ਅਨੁਸਾਰ ਜੋਤਿਸ਼-ਵਿਦਿਆ ਦੀ ਪ੍ਰੀਭਾਸ਼ਾ ਇਹ ਹੈ- "ਇਕ ਅਖੌਤੀ ਵਿਗਿਆਨ ਜਿਸ ਦਾ ਦਾਰੋਮਦਾਰ ਇਸ ਵਿਚਾਰ ਉਪਰ ਹੈ- ਕਿ ਚੰਦ, ਸੂਰਜ ਅਤੇ ਬਾਕੀ ਸਿਤਾਰੀਆਂ ਦੀਆਂ ਸਥਿਤੀਆਂ ਮਨੁੱਖੀ ਮਾਮਲਿਆਂ ਨੂੰ ਅਸਰ ਅੰਦਾਜ ਕਰਦੀਆਂ ਹਨ, ਅਤੇ ਇਹਨਾਂ (ਸਿਤਾਰਿਆਂ) ਦਾ ਅਧਿਐਨ ਕਰਨ ਵਾਲਾ ਕੋਈ ਵੀ ਵਿਅਕਤੀ ਭਵਿੱਖ ਬਾਣੀ ਕਰ ਸਕਦਾ ਹੈ"।

ਜੋਤਿਸ਼-ਵਿਦਿਆ ਤਾਰਾ-ਵਿਗਿਆਨ ਨਾਲ ਕਈ ਗੱਲਾਂ ਵਿਚ ਅੰਤਰ-ਸਬੰਧਿਤ ਹੈ। ਪਰ ਜਦੋਂ ਕਿ ਤਾਰਾ ਵਿਗਿਆਨ- ਜੋ ਗ੍ਰਹਿਆਂ, ਸਿਤਾਰਿਆਂ ਅਤੇ ਹੋਰ ਅਕਾਸ਼ੀ-ਪਿੰਡਾਂ ਦੀ ਬਣਤਰ, ਗਤੀ, ਪਰਸਪਰ ਸਥਿਤੀ ਅਤੇ ਅਕਾਰ ਨਾਲ ਸਬੰਧ ਰੱਖਣ ਵਾਲਾ ਇਕ ਪੁਰਾਤਨ ਵਿਗਿਆਨ ਹੈ ਤੇ ਜਿਸ ਨੇ ਮਹਾਨ ਖੋਜਾਂ ਦੁਆਰਾ ਬਹੁਤ ਤਰੱਕੀ ਕੀਤੀ ਹੈ, ਜੋਤਿਸ-ਵਿਦਿਆ ਅਜੇ ਤਕ ਵੀ ਪੁਰਾਣੇ ਭੂ-ਕੇਂਦਰੀ ਸਿਧਾਂਤ ਨਾਲ ਜੱਫਾ ਮਾਰੀ ਬੈਠੀ ਹੈ (ਜਿਸ ਅਨੁਸਾਰ ਧਰਤੀ ਸਥਿਰ ਹੈ ਬਾਕੀ ਸਭ ਕੁਝ ਉਸ ਦੁਆਲੇ ਘੁਮਦਾ ਹੈ ਭਾਵੇਂ ਕਿ ਇਸ ਸਿਧਾਂਤ ਦਾ ਕਾਪਰਨੀਕਸ ਨੇ 1543 ਵਿਚ ਭਾਂਡਾ ਭੰਨ ਦਿਤਾ ਸੀ।

ਸੂਰਜ, ਜੋ ਕਿ ਸੂਰਜੀ-ਮੰਡਲ ਦਾ ਕੇਂਦਰ ਹੈ ਅਤੇ ਅੱਗ ਦਾ ਵੱਡਾ ਗੋਲਾ ਹੈ। ਇਹ ਆਪਣੀ ਥਾਂ ਉਪਰ ਸਥਿਰ ਹੈ (ਵੈਸੇ ਸੂਰਜ ਵੀ ਅੱਗੇ ਸਾਰੇ ਗ੍ਰਹਿਆਂ ਨੂੰ ਨਾਲ ਲੈ ਕੇ ਅਕਾਸ਼ੀ ਗੰਗਾ ਦੁਆਲੇ ਚੱਕਰ ਲਾਉਂਦਾ ਹੈ।), ਜਿਥੋਂ ਤਕ ਬਾਕੀ ਗ੍ਰਹਿਆਂ ਦਾ ਸਬੰਧ ਹੈ- ਜਿਵੇਂ ਕਿ ਬੁੱਧ, ਸ਼ੁਕਰ ਅਤੇ ਸ਼ਨੀ ਆਦਿ ਇਹ ਸਾਰੇ ਬੰਜ਼ਰ ਅਤੇ ਪਥਰੀਲੇ ਹਨ, ਪਾਣੀ, ਹਵਾ ਬਨਸਪਤੀ ਅਤੇ ਜੀਵਨ ਤੋਂ ਰਹਿਤ ਹਨ। ਇਹ ਸਾਰੇ ਸੂਰਜ ਦੁਆਲੇ ਕਾਫੀ ਤੇਜ ਗਤੀ ਨਾਲ ਘੁੰਮਦੇ ਹਨ।

ਸਭ ਤੋਂ ਪਹਿਲਾ ਯੂਨਾਨੀਆਂ ਨੇ ਇਹਨਾਂ ਗ੍ਰਹਿਆਂ ਨੂੰ ਦੇਵਤਿਆਂ ਦੇ ਅਹੁਦੇ ਦਿਤੇ, ਅਤੇ **ਡੇਲਫੀ**[1] ਦੇ ਭਵਿੱਖਬਾਣੀ ਕਰਨ ਵਾਲੇ ਤਰੀਕੇ ਵਾਂਗੂ ਹੋਰਨਾਂ ਯੂਨਾਨੀਆਂ ਨੇ ਵੀ ਗ੍ਰਹਿਆਂ ਦੀ ਸਹਾਇਤਾ ਨਾਲ ਮਨੁੱਖ ਦੀ ਕਿਸਮਤ ਅਤੇ

ਘਟਨਾਵਾਂ ਆਦਿ ਬਾਰੇ ਭਵਿੱਖਬਾਣੀ ਕਰਨੀ ਸੁਰੂ ਕਰ ਦਿਤੀ। ਇਸ ਤਰਾਂ ਜੋਤਿਸ਼ ਦੀ ਕਲਾ ਦਾ ਆਰੰਭ ਹੋਇਆ, ਇਸ ਦੇ ਨਾਲ ਨਾਲ ਹੀ ਇਸੇ ਵਿਸ਼ੇ ਨਾਲ ਸਬੰਧਿਤ ਸਾਹਿਤ ਵਧਿਆ-ਫੁਲਿਆ ਅਤੇ ਸਾਰੇ ਸੰਸਾਰ ਵਿਚ ਫੈਲ ਗਿਆ ਅਤੇ ਇਸ ਕਲਾ ਵਿਚ ਜੋਤਸ਼ੀਆ ਦੀ ਸਹਾਇਤਾਂ ਲਈ ਰਾਸ਼ੀ-ਸੂਚੀਆਂ ਅਤੇ ਜਨਮ-ਕੁੰਡਲੀਆਂ ਤਿਆਰ ਕੀਤੀਆਂ ਗਈਆਂ ਤੇ ਵਖ ਵਖ ਰਾਸ਼ੀਆਂ ਲਈ ਗ੍ਰਹਿ ਨਿਰਧਾਰਤ ਕੀਤੇ ਗਏ । ਉਸ ਸਮੇਂ ਇਹ ਸਿਧਾਂਤ ਪ੍ਰਚਲਿਤ ਸੀ ਕਿ ਸੂਰਜ ਸਮੇਤ ਬਾਕੀ ਸਾਰੇ ਗ੍ਰਹਿ ਧਰਤੀ ਦੁਆਲੇ ਘੁੰਮਦੇ ਹਨ । ਪਰ ਜਦੋਂ ਕਾਪਰਨੀਕਸ ਦੇ ਸਿਧਾਂਤ ਨਾਲ ਉਪਰੋਕਤ ਸਥਿਤੀ ਬਦਲ ਗਈ ਤਾਂ ਵੀ ਇਹ (ਜੋਤਸ਼ੀ) ਨਹੀਂ ਬਦਲੇ ਅਤੇ ਆਪਣਾ ਉਹੀ ਪੁਰਾਣਾ ਤੇ ਵੇਲਾ ਵਿਹਾ ਚੁਕਿਆ ਸਿਧਾਂਤ ਅਪਣਾਈ ਰੱਖਿਆ ।

ਕਿਸੇ ਆਦਮੀ ਦੀ ਜਨਮ ਰਾਸ਼ੀ ਨਿਰਧਾਰਤ ਕਰਨ ਲਈ (ਜੋਤਸ਼ੀਆਂ ਅਨੁਸਾਰ) ਹਰੇਕ ਦਿਨ ਨੂੰ 2–2 ਘਟੇ ਦੇ ਬਾਰਾਂ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ। ਇਹਨਾਂ ਨੂੰ ਲਗਨ ਕਹਿੰਦੇ ਹਨ ਤੇ ਇਹਨਾਂ ਦੇ ਨਾਂ ਵੀ ਬਾਰਾਂ ਰਾਸ਼ੀਆਂ ਵਾਲੇ ਹਨ ਜਿਵੇਂ ਕਿ ਮੇਖ, ਬ੍ਰਿਖ, ......ਮੀਨ ਤਕ, ਮੇਖ ਦੇ ਮਹੀਨੇ ਵਿਚ ਜਦੋਂ ਸੂਰਜ ਸਵੇਰੇ 6 ਵਜੇ ਚੜਦਾ ਹੈ ਤਾ ਮੇਖ ਦਾ ਲਗਨ ਵੀ ਸ਼ੁਰੂ ਹੋ ਜਾਂਦਾ ਹੈ, ਜਿਵੇਂ ਜਿਵੇਂ ਸੂਰਜ ਅੱਗੇ ਚਲਦਾ ਹੈ ਤਾਂ ਲਗਨ ਵੀ ਉਸਦੇ ਨਾਲ ਨਾਲ ਤੁਰਦਾ ਹੈ ਇਸੇ ਤਰਾਂ ਦੋ ਘੰਟੇ ਪਿੱਛੋਂ ਬ੍ਰਿਖ ਦਾ ਲਗਨ ਸ਼ੁਰੂ ਹੋ ਜਾਂਦਾ ਹੈ। (ਉਦਾਹਰਣ ਵਜੋਂ 8 ਵਜੇ ਸਵੇਰੇ) ਇਸੇ ਤਰਾਂ ਬਾਕੀ ਰਾਸ਼ੀਆਂ ਦੇ ਲਗਨ ਵੀ ਦੋ-ਦੋ ਘੰਟੇ ਬਾਅਦ, ਤਰਤੀਬਵਾਰ ਚਲਦੇ ਹਨ ਅਤੇ ਇਹ ਸਿਲਸਿਲਾਂ ਸੂਰਜ ਛਿਪਣ ਤੋਂ ਪਿਛੋਂ ਵੀ ਅਗਲੇ ਦਿਨ ਸਵੇਰੇ 6 ਵਜੇ ਤਕ ਜਾਰੀ ਰਹਿੰਦਾ ਹੈ ਇਸੇ ਤਰਾਂ ਦੂਜਰੇ ਦਿਨ ਵੀ ਇਹ ਕਿਰਿਆ ਦੁਹਰਾਈ ਜਾਂਦੀ ਹੈ ।

ਇਹ ਗੱਲ ਪੂਰਣ ਰੂਪ ਵਿਚ ਗਲਤ ਅਤੇ ਬਕਵਾਸ ਹੈ। ਪਹਿਲੀ ਗੱਲ ਤਾਂ ਦਿਨ ਨੂੰ ਬਾਰਾਂ ਭਾਗਾਂ ਵਿਚ ਵੰਡਣਾ ਤੇ ਉਹਨਾ ਨੂੰ ਰਾਸ਼ੀਆਂ ਦੇ ਨਾਂ ਦੇਣਾ ਹੀ ਕਾਫੀ ਉਲਝਾਉਣ ਵਾਲਾ ਸੌਦਾ ਹੈ। ਇਸ ਤੋਂ ਅੱਗੇ ਲਗਨ ਸੂਰਜ ਦੇ ਨਾਲ ਨਾਲ ਨਹੀਂ ਚਲਦੇ, ਕਿਉਂਕਿ ਰਾਤ ਅਤੇ ਦਿਨ ਤਾਂ ਧਰਤੀ ਦੇ ਆਪਣੀ ਧੁਰੀ ਦੁਆਲੇ 24 ਘੰਟੇ ਵਿਚ ਇਕ ਵਾਰ ਘੁੰਮਣ ਕਰਕੇ ਬਣਦੇ ਹਨ।

ਜੇਕਰ ਅਸੀਂ ਉਪਰੋਕਤ ਸਿਧਾਂਤ ਨੂੰ ਮੰਨ ਵੀ ਲਈਏ ਕਿ ਰਾਸ਼ੀ (ਲਗਨ) ਸੂਰਜ ਦੇ ਚੜਨ ਨਾਲ ਸ਼ੁਰੂ ਹੋ ਕੇ ਇਸ ਦੇ ਪਿੱਛੇ ਪਿੱਛੇ ਚਲਦੇ ਹਨ ਅਤੇ ਹਰ ਰੋਜ ਇਸ ਸਿਲਸਲੇ ਨੂੰ ਦੁਹਰਾਉਂਦੇ ਹਨ, ਤਾਂ ਇਸ ਦਾ ਮਤਲਬ ਇਹ ਹੋਵੇਗਾ ਕਿ ਸੂਰਜ ਅਤੇ ਉਸਦੇ ਮਗਰ ਹੀ 12 ਰਾਸ਼ੀਆਂ ਹਰ ਰੋਜ ਧਰਤੀ ਦਾ ਚੱਕਰ ਲਾਉਂਦੀਆਂ ਹਨ ਜੋ ਇਕ ਹੋਰ ਹਾਸੋਹੀਣੀ ਗੱਲ ਹੈ।

(ਰਾਸ਼ੀਆਂ) ਜਾਂ ਘਰਾਂ ਦੇ ਨਾਂ ਵੀ ਉਹਨਾਂ ਚੀਜਾਂ, ਪਸ਼ੂਆਂ ਜਾਂ ਮਨੁੱਖਾਂ ਤੇ ਅਧਾਰਿਤ ਹਨ ਜਿਸ ਨਾਲ ਉਹ ਮੇਲ ਖਾਂਦੇ ਹਨ ਜੇਕਰ ਕਿਸੇ ਵਿਅਕਤੀ ਦਾ ਜਨਮ ਮੇਖ, (ਭੇਡੂ) ਰਾਸ਼ੀ ਵਿਚ ਹੋਇਆ ਹੈ ਤਾਂ ਜੋਤਸੀ ਭੇਡੂ ਦੀਆਂ ਸਾਰੀਆਂ ਵਿਸ਼ੇਸ਼ਤਾਵਾਂ ਉਸ ਵਿਅਕਤੀ ਦੇ ਸਿਰ-ਮੜਨਗੇ । ਇਹਨਾਂ ਗੱਲਾਂ ਉਪਰ ਬਹੁਤ ਸਾਰਾ ਰੈਡੀਮੇਡ ਸਾਹਿਤ ਮਿਲ ਜਾਂਦਾ ਹੈ, ਜੋਤਸ਼ੀਆਂ ਨੇ ਤਾਂ ਇਹਨਾਂ ਗੱਲਾਂ ਨੂੰ ਬਸ ਤੋਤੇ ਵਾਂਗ ਦੁਹਰਾਉਣਾ ਹੀ ਹੁੰਦਾ ਹੈ। ਇਸੇ ਤਰਾਂ ਸਿੰਘ ਰਾਸ਼ੀ ਅਧੀਨ ਜਨਮਿਆ ਵਿਅਕਤੀ ਸ਼ੇਰ ਵਰਗਾ ਬਹਾਦਰ ਹੋਵੇਗਾ ਅਤੇ ਕੰਨਿਆ ਟਾਸ਼ੀ ਵਿਚ ਜਨਮਿਆ, ਮਸਕੀਨ-ਕੁੜੀਆਂ ਵਰਗਾ, ਬ੍ਰਿਸਚਿਕ ਰਾਸ਼ੀ ਵਿਚ ਪੈਦਾ ਹੋਈ ਲੜਕੀ ਨੂੰ ਵਿਦਾ ਕਰਨਾ ਔਖਾ ਹੋ ਜਾਂਦਾ ਹੈ, ਕਿਉਂਕਿ ਉਹ ਆਪਣਿਆ ਸਾਰਿਆਂ ਰਿਸਤੇਦਾਰਾਂ ਅਤੇ ਪਤੀ ਦੇਵ ਨੂੰ ਬਿੱਛੂ ਵਾਂਗ ਡੰਗੇਗੀ ਇਸ ਬਕਵਾਸ ਦੀਆਂ ਹੋਰ ਉਦਾਹਰਣਾ ਦੀ ਲੋੜ ਨਹੀਂ। ਉਹ ਤਾਰੇ ਜੋ ਰਾਸ਼ੀਆਂ ਦੀ ਸਿਰਜਣਾ ਕਰਦੇ ਹਨ ਇਕ ਦੂਜੇ ਤੋਂ ਕਰੋੜਾਂ ਮੀਲ ਦੂਰ ਹਨ, ਮੰਨ ਲਓ ਉਹ ਕਿਸੇ ਰਾਸ਼ੀ ਦੀ ਸ਼ਕਲ ਬਣਾਉਂਦੇ ਹਨ, ਕੀ ਇਹ ਸ਼ਕਲ ਸ਼ੱਚੀ ਮੁੱਚੀ ਆਪਣਾ ਅਸਰ ਵਿਖਾਉਂਦੀ ਹੈ ? ਉਦਾਹਰਣ ਦੇ ਤੌਰ ਤੇ ਕੀ ਖਿਡੌਣਾ ਸ਼ੇਰ ਗਰਜ ਸਕਦਾ ਹੈ ਜਾਂ ਖਿਡੌਣਾ ਬਿੱਛੂ ਡੰਗ ਮਾਰ ਸਕਦਾ ਹੈ ?

ਸ਼ਨੀ (ਨੌਂ) ਗ੍ਰਹਿਆਂ ਵਿਚੋਂ ਇਕ ਹੈ ਜੋ ਸੂਰਜ ਦੁਆਲੇ 21000 ਮੀਲ ਫੀ ਘੰਟੇ ਦੀ ਰਫਤਾਰ ਨਾਲ ਘੁੰਮਦਾ ਹੈ, ਇਹ ਚਟਾਨਾਂ ਨਾਲ ਭਰਿਆ ਹੋਇਆ, ਪਾਣੀ ਅਤੇ ਜੀਵਨ ਰਹਿਤ ਗ੍ਰਹਿ ਹੈ, ਜੋਤਸ਼ੀਆ ਦੁਆਰਾ ਇਸ ਦੇ ਸਿਰ ਮੜ੍ਹੀ ਸਾਰੀ ਦੀ ਸਾਰੀ ਸ਼ਕਤੀ ਗਲਤ ਹੈ। **ਨਲ** ਅਤੇ **ਦਮਯੰਤੀ**[2] ਦੀਆਂ ਕਹਾਣੀਆਂ ਤਾਂ ਪੌਰਾਣਿਕ-ਮਿਥਿਹਾਸਕ ਕਹਾਣੀਆਂ ਹਨ ਜੋ



ਭੋਲੇ ਭਾਲੇ ਲੋਕਾਂ ਨੂੰ ਖੁਸ਼ ਕਰਨ ਲਈ ਸੁਣਾਈਆਂ ਜਾਂਦੀਆਂ ਹਨ।

ਇਸ ਤੋਂ ਅੱਗੇ ਚੰਦਰਮਾ ਦਾ ਸਥਾਨ ਵੀ ਠੀਕ ਨਹੀਂ ਹੈ। ਚੰਦਰਮਾ ਧਰਤੀ ਦਾ ਉਪਗ੍ਰਹਿ ਹੈ ਜੋ ਧਰਤੀ ਦੁਆਲੇ $29\frac{1}{2}$ ਦਿਨਾ ਵਿਚ ਆਪਣਾ ਇਕ ਚੱਕਰ ਪੂਰਾ ਕਰਦਾ ਹੈ। ਪਰ ਜੋਤਸ਼ੀਆਂ ਦੀਆਂ ਕਿਤਾਬਾਂ ਤੋਂ ਸਾਨੂੰ ਪਤਾ ਲਗਦਾ ਹੈ ਕਿ $2\frac{1}{4}$ ਦਿਨ ਪ੍ਰਤੀ ਰਾਸ਼ੀ ਦੇ ਹਿਸਾਬ ਨਾਲ ਸਾਰੀਆ ਦੀਆਂ ਸਾਰੀਆਂ (12) ਰਾਸ਼ੀਆਂ ਦੁਆਲੇ 27 ਦਿਨਾਂ ਵਿਚ ਚੱਕਰ ਲਾਉਂਦਾ ਹੈ। ਇਹ ਵੀ ਗਲਤ ਹੈ ਕਿਉਂਕਿ ਚੰਦਰਮਾਂ ਧਰਤੀ ਦੁਆਲੇ ਘੁੰਮਣਾ ਛੱਡ ਕੇ ਰਾਸ਼ੀ ਚੱਕਰ ਦੁਆਲੇ ਨਹੀਂ ਘੁੰਮ ਸਕਦਾ।

ਜਦੋਂ ਅਸੀਂ ਧਰਤੀ ਤੋਂ ਚੰਦ ਨੂੰ ਵੇਖਦੇ ਹਾਂ ਤਾਂ ਇਉਂ ਜਾਪਦਾ ਹੈ ਕਿ ਚੰਦ ਹਰ ਰੋਜ ਕਿਸੇ ਵੱਖਰੇ ਤਾਰੇ ਦੇ ਨਾਲ ਹੁੰਦਾ ਹੈ। ਇਸ ਤਰਾਂ ਦਿਸਣ ਦਾ ਕਾਰਣ ਵਿਸਥਾਪਕ ਆਭਾਸ਼ (**parallax error**) ਹੈ। ਕਿਉਂ ਜੋ ਧਰਤੀ ਆਪਣੀ ਧੁਰੀ ਦੁਆਲੇ ਘੁੰਮ ਰਹੀ ਹੈ ਇਸ ਲਈ ਇਹ ਸੰਭਵ ਹੈ ਕਿ ਸਾਰਾ ਮਹੀਨਾ ਚੰਦ ਵਖੋ ਵੱਖ ਤਾਰਿਆਂ ਦੇ ਨਾਲ ਨਜਰ ਆਵੇ। ਚੰਦਰਮਾ ਤਾਂ ਧਰਤੀ ਦੇ ਨਾਲ ਹੀ ਇਕੋ ਰਾਸ਼ੀ ਵਿਚ ਹੁੰਦਾ ਹੈ ਜਾਂ ਕਹਿ ਲਵੋ ਕਿ ਧਰਤੀ ਆਪਣੀ ਖਿੱਚ ਸ਼ਕਤੀ ਕਰਕੇ ਹੀ ਚੰਦਰਮਾ ਨੂੰ ਆਪਣੇ ਨਾਲ ਖਿੱਚੀ ਫਿਰਦੀ ਹੈ । ਇਸ ਤਰਾਂ ਜੋਤਿਸ਼ ਦੀ ਇਹ ਇਕ ਹੋਰ ਗਲਤ ਧਾਰਨਾ ਹੈ ।

ਖੈਰ ਹੁਣ ਤਕ ਪਾਠਕ ਇਹ ਸਮਝ ਹੀ ਗਏ ਹੋਣਗੇ ਕਿ ਇਹ ਕਿੰਨੇ ਫ਼ਜ਼ੂਲ ਤੇ ਬਕਵਾਸ ਸਿਧਾਂਤ ਹਨ । ਇਹ ਬੰਜਰ ਅਤੇ ਪਥਰੀਲੇ ਗ੍ਰਹਿ ਧਰਤੀ ਅਤੇ ਇਸਦੇ ਵਾਸੀਆਂ ਲਈ ਕੁਝ ਵੀ ਕਰਨ ਤੋਂ ਅਸਮਰਥ ਹਨ। ਸਾਰੀ ਜੋਤਿਸ਼ ਵਿਦਿਆ ਭਰਮ ਭੁਲੇਖਿਆਂ ਤੇ ਹੀ ਨਿਰਭਰ ਕਰਦੀ ਹੈ । ਇਹੋ ਜਿਹੇ ਅੰਧ-ਵਿਸਵਾਸ਼ਾਂ ਨਾਲ ਲੜਣ ਲਈ ਸਿਰਫ ਸਿੱਖਿਆ ਹੀ ਕਾਫੀ ਨਹੀਂ, ਸਪਸ਼ਟ ਸੋਚਣੀ ਤੇ ਦ੍ਰਿੜ ਇਰਾਦਾ ਵੀ ਜ਼ਰੂਰੀ ਹੈ। ਮੈਨੂੰ ਖੁਸ਼ੀ ਹੋਵੇਗੀ ਜੇਕਰ ਉਪਰੋਕਤ ਵਿਆਖਿਆ ਤੁਹਾਡੇ ਮਨ ਵਿਚੋਂ ਭਰਮ ਭੁਲੇਖੇ ਦੂਰ ਕਰਕੇ ਸਹੀ ਗਿਆਨ ਦਾ ਰਾਹ ਦਿਖਾ ਸਕੇ। ●

[1]**ਡੇਲਫੀ** ਇਕ ਯੂਨਾਨੀ ਵਿਅਕਤੀ ਸੀ ਜਿਸ ਨੇ ਰੱਬੀ ਇਲਹਾਮ ਅਤੇ ਗ੍ਰਹਿ ਚਾਲ ਅਨੁਸਾਰ ਭਵਿੱਖਬਾਣੀ ਕਰਨ ਦੀ ਰਵਾਇਤ ਸ਼ੁਰੂ ਕੀਤੀ ।

[2]**ਨਲ-ਦਮਯਤੀ** ਇਕ ਪੌਰਾਣਿਕ ਕਥਾ ਜਿਸ ਅਨੁਸਾਰ ਨਲ ਦਮਯੰਤੀ ਦੇ ਦੁਖ ਤ ਦਾ ਕਾਰਣ ਗ੍ਰਹਿ ਅਤੇ ਦੇਵਤਿਆਂ ਦੀ ਆਪਸੀ ਲੜਾਈ ਦਸਿਆ ਜਾਂਦਾ ਹੈ । ○



(ਸਫਾ 14 ਦੀ ਬਾਕੀ)

ਕਹਿੰਦਾ ਉਹ ਘਰ ਦਾ ਦਰਵਾਜ਼ਾ ਖੋਹਲ ਕੇ ਪੱਤਰੇ ਵਾਚ ਗਿਆ ਅਤੇ ਚੜ੍ਹ ਗਿਆ ਬਠਿੰਡੇ ਵਾਲੀ ਰੇਲੇ।,

ਸੋ ਮੇਰੇ ਪਿਆਰੇ ਪਾਠਕੋ ਜੇ ਤੁਹਾਨੂੰ ਵੀ ਇਹੋ ਜਹੇ, ਸਮਾਜ ਨੂੰ ਘੁਣ ਵਾਂਗ ਲੱਗੇ 'ਖਲੀਫੇ' ਮਿਲਣ ਤਾਂ ਤੁਹਾਡਾ ਪਹਿਲਾ ਫਰਜ਼ ਬਣਦਾ ਹੈ ਕਿ ਤੁਸੀਂ ਆਪਣੇ ਚੌਗਿਰਦੇ ਨੂੰ ਸੁਚੇਤ ਕਰੋਂ। ਇਨ੍ਹਾਂ ਦੇ ਭਰਮਪਾਊ ਵਿਚਾਰਾਂ ਦਾ ਭਾਂਡਾ ਚੁਰਾਹੇ ਵਿਚ ਭੰਨੋ। ਗੱਲ ਦਲੀਲ ਨਾਲ ਕਰੋ । ਦਲੀਲ ਸੁਣੋ। ਮੁਕਾਬਲੇ ਦੀ ਦਲੀਲ ਦਿਓ । ਹਮਦਰਦੀ ਪਿਆਰ ਅਤੇ ਠਰੰਮੇ ਤੋਂ ਕੰਮ ਲਓ ਪਰ ਆਪਣੀ ਵਿਚਾਰਧਾਰਾ ਤੋਂ ਨਾ ਥਿੜਕੋ। ਗੁੱਸਾ, ਉਤੇਜਨਾ ਅਤੇ ਘਬਰਾਹਟ ਵਿਚਾਰਾਂ ਨੂੰ ਤਹਿਸ ਨਹਿਸ ਕਰਦੇ ਹਨ। ਜੇ ਤੁਸੀਂ ਇਨਾਂ ਮਿਹਨਤਕਸ਼ਾਂ ਦੇ ਦੋਖੀਆਂ ਨੂੰ ਵਿਚਾਰਧਾਰਕ ਤੌਰ ਤੇ ਪਛਾੜਨ ਵਿਚ ਸਫਲ ਹੋ ਜਾਂਦੇ ਹੋ ਤਾਂ ਸਮਾਜ ਬੇਹੱਦ ਰਾਹਤ ਮਹਿਸੂਸ ਕਰੇਗਾ ਅਤੇ ਝੰਜਟ ਕੱਟੇ ਜਾਣਗੇ। ਆਮ ਲੋਕਾਂ ਨੂੰ ਸੁਚੇਤ ਕਰਨਾ 'ਬਾਬਿਆਂ' ਨੂੰ ਪਛਾੜਨ ਤੋਂ ਵੀ ਜਰੂਰੀ ਹੈ। ਕਿਉਂ......ਇਹੀ ਤਾਂ ਇਨਾਂ ਦਾ ਕੱਚਾ ਮਾਲ ਹਨ ।

ਆਓ, ਵਿਤ ਮੁਤਾਬਕ, ਸਿਹਤਮੰਦ ਵਿਚਾਰਧਾਰਾ ਲਈ ਕੰਮ ਕਰੀਏ। ਸਮਾਜ ਦੀ ਸਿਉਂਕ ਨੂੰ ਲਾਹ ਸੁੱਟੀਏ। ਕਿਤੇ ਲੱਗੀ ਲੱਗੀ ਇਹ ਸਾਨੂੰ ਖੋਖਲਾ ਨਾ ਕਰ ਦਏ । ●

## ਸਹਾਇਤਾ

| | | |
|---|---|---|
| 1. | ਤ੍ਰਿਲੋਚਨ ਸਿੰਘ ਭਾਟੀਆ<br>ਡੀ. ਈ. ਓ. ਜਲੰਧਰ | 50 ਰੁਪਏ |
| 2. | ਤਲਵਾੜਾ ਇਕਾਈ | 100 ਰੁਪੈ |

ਕੇਸ ਰਿਪੋਰਟ :

# ਆਖਿਰ ਦੋਸ਼ੀ ਨੂੰ ਇੰਜ ਲੱਭਿਆ

–ਤੇਜਪਾਲ
ਪ੍ਰਧਾਨ ਇਕਾਈ ਗੜ੍ਹਸ਼ੰਕਰ

ਤਰਕਸ਼ੀਲ ਸੁਸਾਇਟੀ ਦੀਸਪਸ਼ਟਸਮਝ ਹੈ ਕਿ ਅੱਗ ਲੱਗਣ, ਪੱਥਰ ਵੱਜਣ, ਕੱਪੜੇ ਪਾਟਣ ਵਰਗੀਆਂ ਘਟਨਾਵਾਂ ਪਿਛੇ ਕੋਈ ਨਾ ਕੋਈ ਮਨੁੱਖੀ ਹੱਥ ਹੀ ਹੁੰਦਾ ਹੈ। ਇਸੇ ਕਰਕੇ ਹੀ ਸੁਸਾਇਟੀ ਮੈਂਬਰ ਜਾਂਦਿਆਂ ਹੀ ਇਕੱਲੇ–2 ਮੈਂਬਰ ਨਾਲ ਕੀਤੀ ਗੱਲਬਾਤ ਰਾਹੀਂ ਘਟਨਾਵਾਂ ਲਈ ਜ਼ਿੰਮੇਵਾਰ ਵਿਅਕਤੀ ਨੂੰ ਲੱਭ ਲੈਂਦੇ ਹਨ ਤੇ ਇਨਾਂ ਘਟਨਾਵਾਂ ਨੂੰ ਬੰਦ ਕਰਨ ਵਿਚ ਸਫਲ ਹੋ ਜਾਂਦੇ ਹਨ। ਇਸਦੇ ਉਲਟ ਉਹ ਲੋਕ ਜੋ ਇਨਾਂ ਘਟਨਾਵਾਂ ਪਿਛੇ ਕਿਸੇ ਭੂਤ-ਪ੍ਰੇਤ ਜਾਂ ਗੈਬੀ ਸ਼ਕਤੀ ਦਾ ਹੱਥ ਸਮਝਦੇ ਹਨ, ਸਿਰਫ ਤੁੱਕੇ ਲਾ ਕੇ ਹੀ ਇਨਾਂ ਘਟਨਾਵਾਂ ਦਾ ਹੱਲ ਕਰਨ ਦੀ ਕੋਸਿਸ਼ ਕਰਦੇ ਹਨ ਪਰ ਅਸਫਲ ਰਹਿੰਦੇ ਹਨ।

ਹੁਸ਼ਿਆਰਪੁਰ ਦੇ ਇਕ ਘਰ ਵਿਚ ਵੀ ਇਸੇ ਤਰਾਂ ਹੀ ਵਾਪਰਿਆ। ਪਿਛਲੇ 6 ਮਹੀਨਿਆਂ ਤੋਂ ਇਸ ਘਰ ਵਿਚ ਪੱਥਰ ਵੱਜਣ ਦੀਆਂ ਘਟਨਾਵਾਂ ਵਾਪਰ ਰਹੀਆਂ ਸਨ। ਪਰਿਵਾਰ ਕੁਝ ਪੜਿਆ ਲਿਖਿਆ ਹੋਣ ਕਰਨ ਸਾਧਾਂ ਸੰਤਾਂ ਦੀ ਲੁੱਟ ਤੋਂ ਬਚਿਆਂ ਰਿਹਾ ਪਰ ਆਲੇ ਦੁਆਲੇ ਦੇ ਲੋਕਾਂ ਦੇ ਸਹਿਯੋਗ ਨਾਲ ਪਹਿਰੇ ਆਦਿ ਲਾਉਣ ਤੇ ਵੀ ਘਟਨਾਵਾਂ ਬੰਦ ਨਾ ਕਰਵਾ ਸਕਿਆ। ਪਿਛਲੇ ਦੋ ਮਹੀਨਿਆਂ ਤੋਂ ਤਾਂ ਪੱਥਰ ਡਿੱਗਣ ਦੇ ਨਾਲ ਨਾਲ ਘਰ ਵਿਚ ਕੁਝ ਧਮਕੀ ਭਰੇ ਪੱਤਰ ਵੀ ਡਿਗਣੇ ਸ਼ੁਰੂ ਹੋ ਗਏ; ਜਿਨਾਂ ਵਿਚ ਵਾਰ ਵਾਰ ਘਰ ਛੱਡ ਕੇ ਜਾਣ ਦੀ ਚੇਤਾਵਨੀ ਦਿਤੀ ਹੁੰਦੀ ਤੇ ਘਰ ਨਾ ਛੱਡਣ ਦੀ ਸੂਰਤ ਵਿਚ ਪਰਿਵਾਰ ਦੇ ਬੱਚਿਆਂ ਨੂੰ ਨੁਕਸਾਨ ਪਹੁੰਚਾਉਣ ਦਾ ਜਿਕਰ ਕੀਤਾ ਹੁੰਦਾ। ਮਾਮਲਾ ਪੁਲਿਸ ਤਕ ਵੀ ਪਹੁੰਚਿਆ ਪਰ ਪੁਲਸ ਨੇ ਕੁਝ ਸ਼ੱਕੀ ਬੰਦਿਆ ਨੂੰ ਪਕੜ ਕੇ ਪੁੱਛ-ਪੜਤਾਲ ਤੇ ਕੁੱਟ–ਮਾਰ ਕਰਨ ਦੇ ਬਾਵਜੂਦ ਵੀ ਘਟਨਾਵਾਂ ਵਾਪਰਨ ਦਾ ਕਾਰਣ ਅਤੇ ਜਿੰਮੇਵਾਰ ਵਿਅਕਤੀ ਦਾ ਪਤਾ ਨਾ ਲਾ ਸਕੀ। ਹਾਰ ਕੇ ਉਸ ਪਰੀਵਾਰ ਨੂੰ ਉਹ ਘਰ ਛਡ ਕੇ ਹੋਰ ਥਾਂ ਜਾ ਕੇ ਰਹਿਣਾ ਪਿਆ ਪਰ ਘਟਨਾਵਾਂ ਦਾ ਸਿਲਸਿਲਾ ਉਸੇ ਤਰਾਂ ਜਾਰੀ ਰਿਹਾ। ਅੰਤ ਸੁਸਾਇਟੀ ਦੇ ਹਮਦਰਦ ਅਧਿਆਪਕਾਂ ਰਾਹੀਂ ਕੇਸ ਸੁਸਾਇਟੀ ਦੇ ਸਪੁਰਦ ਕਰ ਦਿਤਾ ਗਿਆ।

**ਪੜਤਾਲ :–** ਮਿਤੀ 30-3–89 ਸ਼ਾਮ 7 ਕੁ ਵਜੇ ਸੁਸਾਇਟੀ ਦੇ ਚਾਰ ਮੈਂਬਰਾਂ ਤੇ ਅਧਾਰਿਤ ਪੜਤਾਲੀਆ ਟੀਮ ਉਪਰੋਕਤ ਘਰ ਪਹੁੰਚ ਗਈ ਜਿਸ ਵਿਚ, ਫ਼ਗਵਾੜਾ ਇਕਾਈ ਦੇ ਮੈਂਬਰ ਮਾਸਟਰ ਸੁਖਦੇਵ, ਗੜ੍ਹਸ਼ੰਕਰ ਇਕਾਈ ਦੇ ਪ੍ਰਧਾਨ ਤੇਜਪਾਲ, ਬੰਗਾ ਇਕਾਈ ਦੇ ਮੈਂਬਰ ਬੂਟਾ ਸਿੰਘ ਅਤੇ ਭੈਣ ਰਣਜੀਤ ਸ਼ਾਮਿਲ ਸਨ। ਜਾਂਦਿਆਂ ਹੀ ਪਰਿਵਾਰ ਦੇ ਮੁਖੀ ਨੂੰ ਮਿਲਿਆ ਗਿਆ ਅਤੇ ਘਰ ਦੇ ਸਾਰੇ ਮੈਂਬਰਾਂ ਨੂੰ ਪਹਿਲੇ ਘਰ (ਜਿਥੇ ਘਟਨਾਵਾਂ ਸ਼ੁਰੂ ਹੋਈਆਂ ਸਨ) ਬੁਲਾਉਣ ਲਈ ਕਿਹਾ।

**ਪਰਿਵਾਰ ਦੇ ਮੈਂਬਰਾਂ ਨਾਲ ਮੁਲਾਕਾਤ :–**

ਲਗਭਗ ਰਾਤ 9 ਕੁ ਵਜੇ ਪਰਿਵਾਰ ਦੇ ਮੈਂਬਰਾਂ ਨਾਲ ਮੁਲਾਕਾਤ ਸ਼ੁਰੂ ਕੀਤੀ ਗਈ, ਸਭ ਤੋਂ ਪਹਿਲਾਂ ਪਰਿਵਾਰ ਦੇ ਮੁਖੀ ਮਰਦ ਨੂੰ ਬੁਲਾਇਆ ਗਿਆ। ਮੁਖੀ ਕੁਲਵੰਤ ਸਿੰਘ ਉਮਰ 32 ਸਾਲ, ਪੈਪਸੂ ਰੋਡਵੇਜ ਵਿਚ ਬਤੌਰ ਇੰਸਪੈਕਟਰ ਕੰਮ ਕਰਦਾ ਹੈ, ਨੇ ਪਰਿਵਾਰਿਕ ਜਾਣਕਾਰੀ ਦਿਤੀ ਜੋ ਇਸ ਤਰਾਂ ਸੀ, ਕੁਲਵੰਤ ਸਿੰਘ ਤੋਂ ਇਲਾਵਾ ਉਸ ਘਰ ਵਿਚ 6 ਮੈਂਬਰ ਹੋਰ ਸਨ ਉਸ ਦੀ ਪਤਨੀ ਸ੍ਰੀਮਤੀ ਕੁਲਦੀਪ ਕੌਰ (30 ਸਾਲ) ਵੱਡਾ ਲੜਕਾ ਗੁਰਦੀਪ (18) ਸਾਲ ਉਸ ਤੋਂ ਛਟੀ ਲੜਕੀ ਕੁਲਵਿੰਦਰ 16 ਸਾਲ ਉਸ ਤੋਂ ਛੋਟੀ ਲੜਕੀ ਬਲਵਿੰਦਰ 14 ਸਾਲ ਉਸ ਤੋਂ ਛੋਟੀ ਲੜਕੀ ਦਵਿੰਦਰ 12 ਸਾਲ ਤੇ ਸਭ ਤੋਂ ਛੋਟਾ ਲੜਕਾ ਗੁਰਦੀਪ 10 ਸਾਲ। ਇਸ ਤੋਂ ਇਲਾਵਾ ਉਸਨੇ ਉਸਦੀ ਭੈਣ ਸ੍ਰੀਮਤੀ ਸੁਰਜੀਤ ਕੌਰ (ਜਿਸਦਾ ਪਤੀ ਕਾਫੀ ਸਮਾਂ ਪਹਿਲਾਂ ਝਗੜੇ ਕਾਰਨ ਉਸਨੂੰ ਛੱਡ ਕੇ ਚਲਾ ਗਿਆ ਸੀ) ਉਸਦਾ ਲੜਕਾ ਗੁਰਦਿਆਲ (16 ਸਾਲ) ਉਸ ਤੋਂ ਛੋਟਾ ਲੜਕਾ ਜਸਪਾਲ 14 ਸਾਲ ਬਾਰੇ ਦੱਸਿਆ। ਸੁਰਜੀਤ ਕੌਰ ਆਪਣੇ ਦੋਵਾਂ ਲੜਕਿਆਂ ਸਮੇਤ ਭਾਵੇਂ ਅਲੱਗ ਘਰ ਵਿਚ ਰਹਿੰਦੀ ਸੀ ਪਰ ਫਿਰ ਵੀ ਉਨਾਂ ਦਾ ਜਿਆਦਾ ਸਮਾਂ ਆਪਣੀ ਭੈਣ ਦੇ ਘਰ ਹੀ ਬੀਤਦਾ।



ਕੁਲਵੰਤ ਸਿੰਘ ਦੇ ਕਹਿਣ ਅਨੁਸਾਰ ਉਨਾਂ ਨੂੰ ਪਰਿਵਾਰ ਦੇ ਮੈਂਬਰ ਹੀ ਸਮਝਿਆ ਜਾਂਦਾ ਹੈ।

ਘਟਨਾਵਾਂ ਬਾਰੇ ਜਾਣਕਾਰੀ ਦਿੰਦਿਆਂ ਸ੍ਰੀ ਕੁਲਵੰਤ ਸਿੰਘ ਨੇ ਦਸਿਆ ਕਿ ਲਗਭਗ 6 ਕੁ ਮਹੀਨੇ ਪਹਿਲਾਂ ਉਸਦੇ ਮਾਤਾ ਜੀ ਦੀ ਮੌਤ ਹੋਈ ਸੀ। ਉਸ ਦਿਨ ਤੋਂ ਹੀ ਪੱਥਰ ਵੱਜਣੇ ਸ਼ੁਰੂ ਹੋਏ ਸਨ। ਪਹਿਲਾਂ ਤਾਂ ਕਿਸੇ ਕਿਸੇ ਦਿਨ ਕੋਈ ਕੋਈ ਪੱਥਰ ਡਿਗਦਾ ਸੀ ਪਰ ਜਿਉਂ ਜਿਉਂ ਦਿਨ ਬੀਤਦੇ ਗਏ ਪੱਥਰ ਵੱਜਣੇ ਵਧਦੇ ਹੀ ਗਏ। ਪਿਛਲੇ ਦੋ ਮਹੀਨਿਆਂ ਤੋਂ ਚਿੱਠੀਆਂ ਵੀ ਡਿੱਗਣੀਆਂ ਸ਼ੁਰੂ ਹੋ ਗਈਆਂ। (ਜਿੰਨਾਂ ਵਿਚੋਂ 10 ਚਿੱਠੀਆਂ ਤਾਂ ਉਹ ਪੁਲਸ ਦੇ ਹਵਾਲੇ ਕਰ ਚੁੱਕੇ ਸਨ ਤੇ ਬਾਕੀ 3 ਚਿੱਠੀਆਂ ਉਨਾਂ ਨੇ ਸਾਨੂੰ ਦੇ ਦਿਤੀਆਂ) ਕਿਉਂਕਿ ਚਿੱਠੀਆਂ ਵਿਚ ਵਾਰ ਵਾਰ ਘਰ ਛੱਡ ਕੇ ਜਾਣ ਬਾਰੇ ਲਿਖਿਆ ਗਿਆ ਸੀ, ਸੋ ਜਦੋਂ ਕੁਲਵੰਤ ਸਿੰਘ ਨੂੰ ਪੁਛਿਆ ਗਿਆ ਕਿ ਤੁਹਾਡੇ ਘਰ ਛੱਡ ਕੇ ਜਾਣ ਨਾਲ ਕਿਸ ਕਿਸ ਨੂੰ ਫਾਇਦਾ ਹੋ ਸਕਦਾ ਹੈ ? ਤਾਂ ਉਨਾਂ ਨੇ ਕਿਹਾ ਕਿ ਆਸੇ ਪਾਸੇ ਦੇ ਲੋਕਾ ਨਾਲ ਸਾਡੇ ਸਬੰਧ ਕਾਫ਼ੀ ਵਧੀਆ ਹਨ, ਉਹ ਐਹੋ ਜਿਹੀ ਹਰਕਤ ਨਹੀਂ ਕਰ ਸਕਦੇ। (ਵੈਸੇ ਵੀ ਜੇਕਰ ਪੱਥਰ ਮਾਰਨ ਦਾ ਮਕਸਦ ਸਿਰਫ ਘਰ ਛੁਡਾਉਣਾ ਹੀ ਹੁੰਦਾ ਤਾਂ ਉਨਾਂ ਦੇ ਘਰ ਛੱਡਣ ਤੋਂ ਬਾਅਦ ਘਟਨਾਵਾਂ ਬੰਦ ਹੋ ਜਾਣੀਆਂ ਚਾਹੀਦੀਆਂ ਸਨ) ਇਕ ਚਿੱਠੀ ਵਿਚ ਲਿਖਿਆ ਗਿਆ ਸੀ ਕਿ ਜਿਸਨੇ ਘਰ ਤੋਂ ਬਾਹਰ ਉਲਟੀ ਕੀਤੀ ਹੈ ਅਸੀ ਉਸਨੂੰ ਚੁੱਕ ਕੇ ਲੈ ਜਾਣਾ ਹੈ। ਉਨਾਂ ਨੇ ਦਸਿਆ ਕਿ ਉਲਟੀ ਕੁਲਵਿੰਦਰ ਨੇ ਕੀਤੀ ਸੀ ਅਤੇ ਉਲਟੀ ਕਰਨ ਤੋਂ 5 ਮਿੰਟ ਬਾਅਦ ਹੀ ਚਿੱਠੀ ਆ ਗਈ ਸੀ। ਚਿੱਠੀ ਗੁਰਦਿਆਲ ਨੇ ਚੁਕੀ ਸੀ (ਇਹ ਘਟਨਾ ਨਵੇਂ ਘਰ ਵਿਚ ਵਾਪਰੀ)

ਘਰ ਦੀ ਮੁਖੀ ਔਰਤ ਕੁਲਦੀਪ ਕੌਰ ਅਤੇ ਵੱਡੇ ਲੜਕੇ ਗੁਰਦੀਪ ਨੇ ਸਾਡੀ ਜਾਣਕਾਰੀ ਵਿਚ ਕੋਈ ਖਾਸ ਵਾਧਾ ਨਹੀਂ ਕੀਤਾ। ਉਨਾਂ ਦੋਵਾਂ ਨੇ ਵੀ ਇਸ ਗੱਲ ਦੀ ਪੁਸ਼ਟੀ ਕੀਤੀ ਕਿ ਕੁਲਵਿੰਦਰ ਦੇ ਉਲਟੀ ਕਰਨ ਤੋਂ ਬਾਅਦ ਚਿੱਠੀ ਗੁਰਦਿਆਲ ਨੇ ਚੁੱਕੀ ਸੀ। ਸਾਡਾ ਸ਼ੱਕ ਸਭ ਤੋਂ ਪਹਿਲਾਂ ਕੁਲਵਿੰਦਰ ਤੇ ਸੀ ਕਿਉਂਕਿ ਉਲਟੀ ਕਰਨ ਤੋਂ 5 ਮਿੰਟ ਬਾਅਦ ਚਿੱਠੀ ਮਿਲੀ ਸੀ ਜਿਸ ਵਿਚ ਉਲਟੀ ਕਰਨ ਵਾਰੇ ਜਿਕਰ ਸੀ। ਕਾਫੀ ਸੰਭਾਵਨਾਂ ਸੀ ਕਿ ਉਸਨੇ ਚਿੱਠੀ ਸੁੱਟਣ ਦਾ ਬਹਾਨਾ ਕੀਤਾ ਤੇ ਚਿੱਠੀ ਪਹਿਲਾਂ ਵੀ ਲਿਖੀ ਹੋ ਸਕਦੀ ਹੈ। ਉਸ ਤੋਂ ਬਾਅਦ ਕੁਲਵਿੰਦਰ ਨੂੰ ਬੁਲਾਇਆ ਗਿਆ। ਸੁਆਲਾਂ ਦੇ ਹੇਰ ਫੇਰ ਰਾਹੀਂ ਉਸਨੂੰ ਮਨਾਉਣ ਦੀ ਕੋਸ਼ਿਸ ਕੀਤੀ ਗਈ ਪਰ ਸਾਡਾ ਸ਼ੱਕ ਯਕੀਨ ਵਿੱਚ ਨਹੀਂ ਬਦਲਿਆ। ਚਿੱਠੀਆਂ ਹਿੰਦੀ ਵਿੱਚ ਲਿਖੀਆਂ ਜਾਂਦੀਆਂ ਸਨ ਪਰ ਚਿੱਠੀ ਲਿਖਣ ਵਾਲਾ ਪੂਰੀ ਤਰਾਂ ਹਿੰਦੀ ਨਹੀਂ ਜਾਣਦਾ ਸੀ ਜਿਸ ਕਰਕੇ ਵਿੱਚ ਵਿੱਚ ਪੰਜਾਬੀ ਦੇ ਅੱਖਰ ਵਰਤੇ ਗਏ ਸਨ। ਅਸੀਂ ਉਸ ਕੋਲੋਂ ਸਾਰੇ ਪਰਿਵਾਰ ਦੇ ਮੈਂਬਰਾਂ ਦੇ ਨਾਂ ਹਿੰਦੀ ਵਿੱਚ ਲਿਖਵਾ ਕੇ ਦੇਖੇ ਪਰ ਉਸਦੀ ਲਿਖਾਈ ਉਨ੍ਹਾਂ ਚਿੱਠੀਆਂ ਨਾਲ ਨਹੀਂ ਸੀ ਮਿਲਦੀ। ਸੋ ਉਸ ਤੇ ਸਾਡਾ ਸ਼ੱਕ ਗਲਤ ਸ਼ਾਬਤ ਹੋਇਆ। ਉਸਤੋਂ ਬਾਅਦ ਬਲਵਿੰਦਰ ਅਤੇ ਦੇਵਿੰਦਰ ਨੇ ਬੁਹਤੀਆਂ ਚਿੱਠੀਆਂ ਗੁਰਦਿਆਲ ਦੇ ਹੱਥ ਲਗਣ ਦੀ ਪੁਸ਼ਟੀ ਕਰ ਦਿੱਤੀ। ਇਸ ਤੋਂ ਬਿਨ੍ਹਾਂ ਹੋਰ ਵੱਧ ਜਾਣਕਾਰੀ ਉਨ੍ਹਾਂ ਤੋਂ ਪ੍ਰਾਪਤ ਨਹੀਂ ਹੋ ਸਕੀ। ਇਨ੍ਹਾਂ ਦੋਨਾਂ ਤੋਂ ਵੀ ਪਰਿਵਾਰ ਦੇ ਸਾਰੇ ਮੈਂਬਰਾਂ ਦੇ ਨਾਂ ਹਿੰਦੀ ਵਿੱਚ ਲਿਖਾ ਕੇ ਦੇਖੇ ਗਏ ਪਰ ਇਨ੍ਹਾਂ ਦੀ ਲਿਖਾਈ ਵੀ ਉਨ੍ਹਾਂ ਚਿੱਠੀਆਂ ਨਾਲ ਨਹੀਂ ਸੀ ਮਿਲਦੀ।

ਹੁਣ ਸਾਡੇ ਦਿਮਾਗ ਵਿੱਚ ਗੁਰਦਿਆਲ ਬਾਰੇ ਸ਼ੱਕ ਪੈਦਾ ਹੋਇਆ। ਉਸ ਨੂੰ ਬੁਲਾਇਆ ਗਿਆ ਤੇ ਜਦੋਂ ਉਸਨੂੰ ਪੁਛਿਆ ਗਿਆ ਕਿ ਕੁਲਵਿੰਦਰ ਦੇ ਉਲਟੀ ਕਰਨ ਵਾਲੇ ਦਿਨ ਚਿੱਠੀ ਤੂੰ ਚੁੱਕੀ ਸੀ ਤਾਂ ਉਹ ਇੱਕ ਦਮ ਇਸ ਗੱਲ ਤੋਂ ਇਨਕਾਰ ਕਰਗਿਆ। ਜਦ ਕਿ ਪਰਿਵਾਰ ਦੇ ਬਾਕੀ ਮੈਂਬਰ ਇਹ ਕਹਿ ਚੁੱਕੇ ਸਨ ਕਿ ਚਿੱਠੀ ਉਸਨੇ ਹੀ ਚੁੱਕੀ ਸੀ। ਸਾਡਾ ਸ਼ੱਕ ਯਕੀਨ ਵਿੱਚ ਬਦਲਣ ਲੱਗਾ। ਉਸ ਤੋਂ ਬਾਅਦ ਉਸਨੂੰ ਇਕ ਚਿੱਠੀ ਦੇ ਕੇ ਉਸਦੀਨਕਲ ਦੂਜੇਕਾਗਜ਼ ਤੇ ਕਰਨ ਲਈ ਕਿਹਾ ਗਿਆ ਤਾਂ ਉਸਨੇ ਉਸ ਚਿੱਠੀ ਵਾਂਗ ਹੀ ਦੂਜੇ ਕਾਗਜ ਉੱਤੇ ਲਿਖਿਆਂ। ਚਿੱਠੀਦੇ ਬੁਹਤ ਸਾਰੇਅੱਖਰ ਉਸ ਦੁਆਰਾ ਸਾਡੇ ਸਾਹਮਣੇ ਲਿਖੀ ਚਿੱਠੀ ਨਾਲ ਮਿਲਦੇ ਹਨ। ਹੁਣ ਸ਼ੱਕ ਦੀ ਕੋਈ ਗੁੰਜਾਇਸ ਨਹੀਂ ਸੀ ਰਹੀ।, ਪਰ ਫਿਰ ਵੀ ਉਹ ਇਹ ਮੰਨਣ ਲਈ ਤਿਆਰ ਨਹੀਂ ਸੀ ਕਿ ਚਿੱਠੀਆਂ ਉਹ ਹੀ ਲਿਖਦਾ ਹੈ। ਜਦੋਂ ਉਸਨੂੰ ਕੁੱਝ ਸਖਤਾਈ ਨਾਲ ਪੁੱਛਿਆ ਗਿਆਤੇ ਨਾਲ ਹੀ ਉਸਨੂੰ ਇਹ ਯਕੀਨ ਦਵਾਇਆ ਗਿਆ ਕਿ ਆਪਣੀ ਇਹ ਗੱਲਬਾਤ ਸਿਰਫ ਸਾਡੇ ਤੱਕ ਹੀ ਸੀਮਤ ਰਹੇਗੀ ਕਿਸੇ ਹੋਰ ਵਿਅਕਤੀ ਨੂੰ ਇਸਦੇ ਬਾਰੇ ਨਹੀਂ ਦੱਸਿਆ ਜਾਵੇਗਾ ਤਾਂ ਲੱਗਭੱਗ ਅੱਧੇ ਘੰਟੇ ਦੀ ਮਿਹਨਤ ਤੋਂ ਬਾਅਦ ਉਸਨੇ ਕਬੂਲ ਕੀਤਾ ਕਿ ਚਿੱਠੀਆਂ

ਉਹ ਹੀ ਲਿਖਦਾ ਅਤੇ ਸੁੱਟਦਾ ਸੀ। ਉਸਨੇ ਇਹ ਵੀ ਮੰਨਿਆਂ ਕਿ ਪੱਥਰ ਵੀ ਉਹ ਹੀ ਮਾਰਦਾ ਸੀ। ਕਿਉਂਕਿ ਪਹਿਰਾ ਦਿੰਦੇ ਸਮੇਂ ਵੀ ਉਹ ਪਹਿਰਾ ਦੇਣ ਵਾਲੇ ਲੋਕਾਂ ਵਿੱਚ ਹੁੰਦਾ ਤੇ ਮੌਕਾ ਬਚਾਕੇ ਉਹ ਪੱਥਰ ਸੁੱਟ ਦਿਦਾ ਸੀ। ਇਹੀ ਕਾਰਣ ਸੀ ਕਿ ਪਹਿਰਾ ਲਾਓਣ ਦੇ ਬਾਵਜੂਦ ਵੀ ਪੱਥਰ ਡਿੱਗਦੇ ਰਹਿੰਦੇ ਸਨ।

**ਹੱਲ:-** ਉਹ ਕਿਉਂਕਿ ਉਪ੍ਰੋਕਤ ਘਟਨਾਵਾਂ ਸੁਚੇਤ ਰੂਪ ਵਿੱਚ ਕਰਦਾ ਸੀ ਸੋ ਉਸਨੂੰ ਹਿਪਨੋਟਾਇਜ਼ ਕਰਨ ਦੀ ਜ਼ਰੂਰਤ ਨਹੀਂ ਪਈ। ਸੁਚੇਤ ਰੂਪ ਵਿੱਚ ਹੀ ਉਸਨੂੰ ਕਿਹਾ ਗਿਆ ਕਿ ਜੇਕਰ ਉਹ ਚਾਹੁੰਦਾ ਹੈ ਕਿ ਉਸਦੇ ਦੋਸ਼ੀ ਹੋਣ ਵਾਰੇ ਘਰ ਵਾਲਿਆਂ ਨੂੰ ਨਾ ਦੱਸਿਆ ਜਾਵੇ ਤਾਂ ਉਸਨੂੰ ਸਾਡੇ ਨਾਲ ਇਹ ਵਾਅਦਾ ਕਰਨਾ ਹੋਵੇਗਾ ਕਿ ਉਹ ਦੁਬਾਰਾ ਇਸ ਕਿਸਮ ਦੀ ਹਰਕਤ ਨਹੀਂ ਕਰੇਗਾ। ਇਸ ਤੇ ਉਹ ਮੰਨ ਗਿਆ ਕਿ ਅੱਜ ਤੋਂ ਬਾਅਦ ਮੈਂ ਕਦੀ ਵੀ ਪੱਥਰ ਸੁੱਟਣ ਜਾਂ ਚਿੱਠੀਆਂ ਸੁਟੱਣ ਦੀ ਕਾਰਵਾਈ ਨਹੀਂ ਕਰਾਂਗਾ। ਇਹ ਵਾਅਦਾ ਉਸ ਕੋਲੋਂ ਲਿਖਤੀ ਰੂਪ ਵਿੱਚ ਲਿਆ ਗਿਆ ਤੇ ਉਸਨੂੰ ਦੁਬਾਰਾ ਫਿਰ ਕਿਹਾ ਗਿਆ ਕਿ ਆਉਣ ਵਾਲੇ ਸਮੇਂ ਵਿੱਚ ਜੇਕਰ ਇੱਕ ਵੀ ਘਟਨਾਂ ਵਾਪਰੀ ਤਾਂ ਅਸੀਂ ਸਾਰੇ ਲੋਕਾਂ ਨੂੰ ਦੱਸ ਦਿਆਂਗੇ ਕਿ ਪੱਥਰ ਅਤੇ ਚਿੱਠੀਆਂ ਤੂੰ ਹੀ ਸੁੱਟਦਾ ਸੈਂ। ਘਰ ਦੇ ਮੈਂਬਰਾਂ ਨੂੰ ਕਿਸੇ ਕਿਸਮ ਦਾ ਸ਼ੱਕ ਨਾਂ ਹੋਵੇ ਇਸ ਲਈ ਪਰਿਵਾਰ ਦੇ ਬਾਕੀ ਰਹਿੰਦੇ ਮੈਂਬਰਾਂ ਨੂੰ ਵੀ ਇਕੱਠੇ ਕਰਕੇ ਕਿਹਾ ਗਿਆ ਕਿ ਅੱਜ ਤੋਂ ਬਾਅਦ ਕੋਈ ਘਟਨਾ ਨਹੀਂ ਵਾਪਰੇਗੀ ਤੁਸੀਂ ਬੇ ਫਿਕਰ ਹੋ ਕੇ ਇਸ ਘਰ ਵਿੱਚ ਰਹਿ ਸਕਦੇ ਹੋ ਤੇ ਜੇਕਰ ਦੁਬਾਰਾ ਫਿਰ ਕੋਈ ਘਟਨਾ ਵਾਪਰੇ ਤਾਂ ਫੌਰੀ ਸਾਡੇ ਨਾਲ ਸੰਪਰਕ ਕੀਤਾ ਜਾਵੇ। ਪਰਿਵਾਰ ਦੇ ਸਾਰੇ ਮੈਂਬਰਾਂ ਦੇ ਚਿਹਰਿਆਂ ਦੀ ਰੌਣਕ ਜੋ ਪਿਛਲੇ 6 ਮਹੀਨਿਆਂ ਤੋਂ ਕਿੱਧਰੇ ਉਡ-ਪੁਡ ਗਈ ਸੀ, ਵਾਪਸ ਪਰਤ ਆਈ ਸੀ।

**ਕਾਰਣ:-** ਘਟਨਾਵਾਂ ਦਾ ਕਾਰਣ ਜਦੋਂ ਗੁਰਦਿਆਲ ਨੂੰ ਪੁੱਛਿਆ ਗਿਆ ਤਾਂ ਉਸਨੇ ਦੱਸਿਆ ਕਿ ਮੇਰੇ ਮਾਸੜ ਤੇ ਮਾਸੀ (ਕੁਲਵੰਤ ਸਿੰਘ ਅਤੇ ਕੁਲਦੀਪ ਕੌਰ) ਸਾਨੂੰ ਬਹੁਤ ਤੰਗ ਕਰਦੇ ਸਨ। ਸਾਨੂੰ ਇਨ੍ਹਾਂ ਨੇ ਕਦੀ ਵੀ ਚੰਗਾਂ ਨਹੀਂ ਸਮਝਿਆ ਹੜ੍ਹਾਂ ਦੇ ਦਿਨਾ ਦੌਰਾਨ ਆਪ ਤਾਂ ਸਾਰੇ ਮੈਂਬਰ ਇੱਕ ਠੀਕ ਕਮਰੇ ਵਿੱਚ ਸੁੱਤੇ ਰਹਿੰਦੇ ਸਨ ਪਰ ਜਿਸ ਕਮਰੇ ਵਿੱਚ ਮੈਨੂੰ ਆਪਣੀ ਮਾਂ ਅਤੇ ਛੋਟੇ ਭਰਾ ਸਮੇਤ ਸੌਣਾਂ ਪੈਂਦਾ ਸੀ, ਮੀਂਹ ਦਾ ਸਾਰਾ ਪਾਣੀ ਕਮਰੇ ਦੇ ਅੰਦਰ ਡਿਗਦਾ ਸੀ। ਇਨ੍ਹਾਂ ਨੇ ਸਾਡੀ ਕੋਈ ਪਰਵਾਹ ਨਹੀਂ ਕੀਤੀ। ਮਾਸੀ ਹਰ ਵੇਲੇ ਬੁਰਾ ਭਲਾ ਕਹਿੰਦੀ ਰਹਿੰਦੀ ਹੈ ਗੱਲ ਗੱਲ ਤੇ ਮੈਨੂੰ ਝਿੜਕਦੀ ਰਹਿੰਦੀ ਸੀ। ਸੋ ਇਸਦਾ ਬਦਲਾ ਲੈਣ ਲਈ ਹੀ ਮੈਂ ਪੱਥਰ ਮਾਰਨੇ ਸ਼ੁਰੂ ਕੀਤੇ, ਜਦੋਂ ਇਹ ਜਿਆਦਾ ਫਿਕਰਮੰਦ ਨਾਂ ਹੋਣ ਤਾਂ ਮੈਂ ਪੱਥਰ ਮਾਰਨੇ ਤੇਜ ਕਰਨ ਦੇ ਨਾਲ ਨਾਲ ਚਿੱਠੀਆਂ ਵੀ ਸੁੱਟਣੀਆਂ ਸ਼ੁਰੂ ਕਰ ਦਿੱਤੀਆਂ। ਉਨ੍ਹਾਂ ਦੇ ਇਹ ਘਰ ਛੱਡ ਕੇ ਜਾਣ ਤੋਂ ਬਾਅਦ ਵੀ ਮੈਂ ਪੱਥਰ ਮਾਰਨੇ ਬੰਦ ਨਹੀਂ ਕੀਤੇ, ਮੈਂ ਚੰਗਾ ਸਬਕ ਸਿਖਾਉਣਾ ਚਾਹੁੰਦਾ ਸੀ। ★

# ਸਰਦਾਰ ਜੀ ਰੋਟੀ ਕਮਾਣੀ ਐ......

ਇਕ ਜਾਦੂਗਰ ਨੇ ਟੋਕਰੀ ਵਿਚ 13-14 ਸਾਲ ਦੇ ਲੜਕੇ ਨੂੰ ਗਾਇਬ ਕਰਨ ਵਾਲਾ ਟ੍ਰਿਕ ਕੀਤਾ। ਲੜਕੇ ਨੂੰ ਟੋਕਰੀ ਵਿਚ ਪੈ ਜਾਂਣ ਤੇ ਉਤੇ ਕੱਪੜਾ ਪਾ ਕੇ ਮਦਾਰੀ ਖੁਦ ਟੋਕਰੀ ਵਿਚ ਦੋਵੇਂ ਪੈਰ ਰਖ ਕੇ ਖੜਾ ਹੋ ਗਿਆ। ਲੜਕਾ ਗਾਇਬ ਅਤੇ ਦਰਸ਼ਕਾਂ ਵਲੋਂ ਹੈਰਾਨੀ। ਪ੍ਰੰਤੂ ਮੈਂ ਮਦਾਰੀ ਨੂੰ ਚੈਲਿੰਜ ਕੀਤਾ ਕਿ ਮੈਂ ਤੁਹਾਨੂੰ 100 ਰੁਪੈ ਦੇਂਦਾ ਹਾਂ ਤੁਸੀਂ ਮੈਨੂੰ ਲੜਕਾ ਗਾਇਬ ਕਰਕੇ ਵਿਖਾਵੋ ਜਾਂ ਤੁਸ਼ੀਂ ਮੈਨੂੰ ਕੇਵਲ ਪੰਜ ਰੁਪਏ ਹੀ ਦੇਣਾ ਮੈਂ ਤੁਹਾਨੂੰ ਆਪ ਦਾ ਲੜਕਾ ਟੋਕਰੀ ਵਿਚੋਂ ਹੀ ਕੱਢ ਕੇ ਦੇਂਦਾ ਹੈ। ਇਸ ਤੇ ਜਾਦੂਗਰ ਨੇ ਮੈਨੂੰ ਡਰਾਉਣ ਲਈ ਟੋਕਰੀ ਵਿਚ ਬਨਾਉਟੀ ਸੱਪ ਜੇਹਾ ਲਹਿਰਾਉਣਾ ਸ਼ੁਰੂ ਕਰ ਦਿਤਾ। ਮੈਂ ਉਸ ਨੂੰ ਕਿਹਾ ਕਿ ਇਹ ਕੰਮ ਵੀ ਤੇਰਾ ਲੜਕਾ ਹੀ ਕਰ ਰਿਹਾ ਹੈ ਤਾਂ ਮਦਾਰੀ ਮੇਰੇ ਬਾਰੇ ਸਭ ਕੁਝ ਜਾਣ ਗਿਆ ਅਤੇ ਹੱਥ ਜੋੜ ਕਹਿਣ ਲੱਗਾ ਕਿ "ਸਰਦਾਰ ਜੀ ਰੋਟੀ ਕਮਾਣੀ ਐ......"।

—ਊਧਮ ਸਿੰਘ -ਭਗੜਾਣਾ

●



# ਬਾਬੇ ਨੇ ਨੌਜਵਾਨ ਨੂੰ ਟੀ.ਬ੍ਰੀ. ਦਾ ਮਰੀਜ ਬਣਾ ਦਿਤਾ

--ਗੁਰਚਰਨ ਤਲਵਾੜਾ

ਸਾਡੇ ਦੇਸ਼ ਵਿੱਚ ਵਿਗਿਆਨਕ ਉਨਤੀ ਨਾਲ ਭਾਵੇਂ ਸਾਡੇ ਸਾਇੰਸਦਾਨਾਂ ਨੇ ਪੁਲਾੜ ਵਿੱਚ ਬੜੀ ਦੂਰ ਤੱਕ ਉਡਾਰੀਆਂ ਮਾਰੀਆ ਹਨ, ਪਰ ਇਸ ਦੇ ਨਾਲ ਹੀ ਪਿਛਾਖੜੀ ਰੀਤਾਂ ਦੀ ਮੁੜ ਉਸਾਰੀ, ਧਾਰਮਿਕ ਕੱਟੜਵਾਦ ਅਤੇ ਸਮਾਜ ਦੁਸ਼ਮਣ ਹੋਰ ਕਈ ਕੁਰੀਤੀਆਂ ਲਗਾਤਾਰ ਆਪਣੀ ਚਾਲੇ ਚਲਦੀਆਂ ਸਾਡੀ ਇਸ 'ਵਿਗਿਆਨਕ ਉਨਤੀ' ਦਾ ਮੂੰਹ ਚਿੜਾ ਰਹੀਆਂ ਹਨ। ਜਿੱਥੇ ਅਨਪੜ੍ਹਤਾ ਇਹਨਾਂ ਸਮਾਜਿਕ ਕੁਰੀਤੀਆਂ ਦੇ ਲਗਾਤਾਰ ਵਾਧੇ ਲਈ ਜਿੰਮੇਵਾਰ ਹੈ ਉਥੇ ਆਰਥਿਕ ਮੰਦਹਾਲੀ ਵੀ ਇਹਨ੍ਹਾਂ ਕੁਰੀਤੀਆਂ ਕਾਰਣ ਹੀ ਬਣਦੀ ਹੈ। ਸਾਡੇ ਦੇਸ਼ ਦੇ ਲੋਕ, ਮਹਿੰਗਾਂਈ ਕਾਰਨ, ਬਿਮਾਰੀ ਦੀ ਹਾਲਤ ਵਿਚ ਮਹਿੰਗੀਆਂ ਦਵਾਇਆਂ ਦੀ ਤਾਬ ਨਹੀਂ ਝੱਲ ਸਕਦੇ ਅਤੇ ਆਮ ਕਰਕੇ ਸਮਾਜੀ ਦੋਖੀ ਢਾਣਿਆਂ, ਸਾਧਾਂ-ਸੰਤਾਂ, ਪਾਖੰਡੀ ਬਾਬਿਆਂ ਦੇ ਮਗਰ ਲਗ ਕੇ ਅੰਧਵਿਸ਼ਵਾਸ਼ੀ ਬਣ ਜਾਂਦੇ ਹਨ ਅਤੇ ਟੂਣੇ-ਟਾਮਣਾਂ ਜਾਂ ਧਾਗੇ-ਤਵੀਤਾਂ ਵਿਚੋਂ ਆਪਣੀ ਬੀਮਾਰੀ ਦਾ ਇਲਾਜ ਲੱਭਦੇ ਹਨ। ਇਹਨਾਂ ਪਾਖੰਡੀਆਂ ਦੀ ਪੌਂ ਬਾਰਾਂ ਉਦੋਂ ਹੁੰਦੀ ਹੈ ਜਦੋਂ ਕੁਝ ਇਕ ਮਾਨਸਿਕ ਜਾਂ ਸਮਾ-ਬੱਧ ਬਿਮਾਰੀਆਂ (ਕੁਝ ਸਮਾਂ ਪਾ ਕੇ ਆਪਣੇ ਆਪ ਠੀਕ ਹੋਣ ਵਾਲੀਆਂ) ਤਾਂ ਕੁਝ ਸਮੇਂ ਬਾਅਦ ਆਪਣੇ ਆਪ ਠੀਕ ਹੋ ਜਾਂਦੀਆਂ ਹਨ, ਪਰ ਕਈ ਵਾਰ ਮਰੀਜ਼ ਇਹਨਾਂ ਪਾਖੰਡੀਆਂ ਦੀ ਲਾਹਪਰਵਾਹੀ ਕਾਰਨ ਕਈ ਜਾਨ ਲੇਵਾ ਬਿਮਾਰੀਆਂ ਦਾ ਸ਼ਿਕਾਰ ਵੀ ਹੋ ਜਾਂਦੇ ਹਨ। ਜਿਸ ਦੀ ਇਕ ਮਿਸ਼ਾਲ ਪਿੰਡ ਦੁਲਮੀਵਾਲ (ਦਸੂਹਾ) ਦੇ ਇਕ ਨੌਜਵਾਨ ਹਰਮੇਸ਼ ਲਾਲ ਦੀ ਹੈ।

ਇਕ ਦਿਨ ਅਚਾਨਕ ਹੀ ਹਰਮੇਸ਼ ਲਾਲ ਨੇ ਆਪਣੀ ਲੱਤ ਵਿਚ ਦਰਦ ਮਹਿਸੂਸ ਕੀਤਾ ਅਤੇ ਕੁਝ ਦੇਰ ਤੱਕ ਦਰਦ ਨਾ ਬੰਦ ਹੋਣ ਦੀ ਸੂਰਤ ਵਿਚ ਉਸਨੇ ਕਈ ਹੋਰ ਆਦਮੀਆਂ ਦੀ ਸਲਾਹ ਲਈ। ਆਪਣੇ ਦਿਮਾਗ ਵਿਚ ਸੱਪ ਦੀ ਫੂਕ ਦਾ ਡਰ ਅਤੇ ਲੋਕਾਂ ਦੇ ਇਹ ਕਹਿਣ ਉਤੇ ਕਿ ਇਹ ਸੱਪ ਦਾ ਡੰਗ ਹੈ, ਉਸਨੇ ਆਪਣੀ ਲੱਤ ਵਿਚ ਹੋ ਰਹੇ ਦਰਦ ਨੂੰ ਜਹਿਰ ਕਾਰਨ ਹੋ ਰਿਹਾ ਦਰਦ ਸਮਝ ਲਿਆ ਅਤੇ ਆਪਣਾ ਡਾਕਟਰੀ ਇਲਾਜ ਕਰਵਾਉਣ ਦੀ ਥਾਂ, ਬਾਕੀ ਲੋਕਾਂ ਦੇ ਕਹਿਣ ਉਤੇ ਉਹ ਆਪਣਾ ਇਲਾਜ ਕਰਵਾਉਣ ਲਈ, ਹਰਿਆਣੇ (ਹੁਸ਼ਿਆਰਪੁਰ) ਲਾਗੇ ਬਣੀ ਮਸ਼ਹੂਰ "ਸੱਪਾਂ ਦੀ ਜਗ੍ਹਾਂ" ਉਤੇ ਚਲਿਆ ਗਿਆ। ਉਸ ਜਗ੍ਹਾਂ ਦੇ ਅਖੌਤੀ ਬਾਬੇ ਨੇ 'ਜੰਤਰਾਂ-ਮੰਤਰਾਂ' ਨਾਲ ਉਸਦਾ ਇਲਾਜ ਸ਼ੁਰੂ ਕਰ ਦਿੱਤਾ ਅਤੇ ਉਸਦਾ ਦੁੱਧ, ਘਿਉ ਅਤੇ ਬਾਕੀ ਖੁਰਾਕ ਬੰਦ ਕਰਵਾ ਦਿੱਤੀ। ਕੁਝ ਦਿਨਾਂ ਬਾਅਦ ਮਰੀਜ ਨੂੰ ਬੁਖਾਰ ਚੜ੍ਹ ਗਿਆ। ਪਰ ਬਾਬੇ ਦੇ ਕਹਿਣ ਉਪਰ ਅਤੇ ਆਪਣੇ 'ਬਾਬੇ' 'ਜੰਤਰਾਂ-ਮੰਤਰਾਂ' ਪ੍ਰਤੀ ਬਣੇ ਵਿਸ਼ਵਾਸ਼ ਕਾਰਨ ਹਰਮੇਸ਼ ਨੇ ਕੋਈ ਦਵਾਈ ਨਾ ਲਈ। ਬੁਖਾਰ ਠੀਕ ਹੁੰਦਾ, ਫੇਰ ਚੜ੍ਹ ਜਾਂਦਾ। ਇਹ ਸਿਲਸਲਾ ਹੋਰ ਕਈ ਬਿਮਾਰੀਆਂ ਨਾਲ ਲਗਾਤਾਰ ਪੰਜ-ਛੇ ਮਹੀਨੇ ਚਲਦਾ ਰਿਹਾ ਪਰ ਹਰਮੇਸ਼ ਨੇ ਕੋਈ ਦਵਾਈ ਨਾ ਖਾਧੀ ਅਤੇ ਨਾ ਹੀ ਆਪਣੀ ਸੰਤੁਲਿਤ ਖੁਰਾਕ ਵੱਲ (ਬਾਬੇ ਦੇ ਕਹਿਣ ਕਰਕੇ) ਕੋਈ ਧਿਆਨ ਦਿਤਾ. ਨਤੀਜੇ ਵਜੋਂ ਮਰੀਜ਼ ਦੀ ਦੀ ਹਾਲਤ ਲਗਾਤਾਰ ਵਿਗੜਦੀ ਗਈ ਅਤੇ ਨੌਜਵਾਨ ਸੁੱਕ ਕੇ ਤੀਲਾ ਹੁੰਦਾ ਗਿਆ।

ਇਕ ਦਿਨ ਜਦ ਉਹ ਉਸੇ ਹੀ ਬਿਮਾਰੀ ਹਾਲਤ ਵਿਚ ਬਾਬੇ ਕੋਲ ਜਾਣ ਲਈ ਤਿਆਰ, ਬੱਸ ਅੱਡੇ ਉਤੇ ਖੜ੍ਹਾ ਸੀ ਤਾਂ ਅਚਾਨਕ ਉਸਦਾ ਟਕਰਾਅ ਇਕਾਈ ਤਲਵਾੜਾ ਦੇ ਸਰਗਰਮ ਸਾਥੀ ਲਖਵੀਰ ਸਿੰਘ ਨਾਲ ਹੋ ਗਿਆ। ਗਲਬਾਤ ਦੌਰਾਨ ਸਾਰੀ ਕਹਾਂਣੀ ਦਾ ਪਤਾ ਲੱਗਿਆ ਤਾਂ ਸਾਥੀ ਲਖਵੀਰ ਸਿੰਘ ਨੇ ਜਾਦੂ-ਮੰਤਰ, ਭੂਤ ਪ੍ਰੇਤ ਅਤੇ ਅਖੌਤੀ ਬਾਬਿਆਂ ਦੀ ਅਸਲੀਅਤ ਤੋਂ ਜਾਣੂ ਕਰਵਾਇਆ ਅਤੇ ਮਰੀਜ, ਜਿਹੜਾ ਪਹਿਲਾਂ ਕਿਸੇ ਵੀ ਹਾਲਤ ਵਿਚ, ਬਾਬੇ ਦੇ ਡੇਰੇ ਤੋਂ ਬਿਨ੍ਹਾਂ ਹੋਰ ਕਿਤੇ ਵੀ ਜਾਣ ਨੂੰ ਤਿਆਰ ਨਹੀਂ ਸੀ, ਨੂੰ ਸਿਵਲ ਹਸਪਤਾਲ ਦਸੂਹਾ ਤੋਂ ਚੈਕਅਪ ਕਰਵਾਇਆ। ਡਾਕਟਰਾਂ ਨੇ ਦੱਸਿਆ ਕਿ ਲਗਾਤਾਰ ਬਿਮਾਰੀ ਅਤੇ ਰਮਜ਼ੋਰੀ ਕਾਰਨ ਮਰੀਜ਼ ਨੂੰ ਟੀ. ਬੀ. ਹੋ ਚੁੱਕੀ ਹੈ ਅਜਕਲ ਮਰੀਜ਼ ਦਾ ਡਾਕਟਰੀ ਇਲਾਜ਼ ਜਾਰੀ ਹੈ ਅਤੇ ਉਸਦੀ ਹਾਲਤ ਵਿਕ ਲਗਾਤਾਰ ਸੁਧਾਰ ਹੋ ਰਿਹਾ ਹੈ। ਹੁਣ ਹਰਮੇਸ਼ ਦਾ ਵਿਸ਼ਵਾਸ਼ ਇਹਨਾਂ ਅਖੌਤੀ ਬਾਬੀਆਂ ਅਤੇ ਮੰਤਰਾਂ ਵਿਚੋਂ ਪੂਰੀ ਤਰ੍ਹਾਂ ਉਠ, ਚੁੱਕਾ ਹੈ ਅਤੇ ਸੁਸਾਇਟੀ ਦਾ ਹਮਦਰਦ ਬਣ ਗਿਆ ਹੈ।

ਸੋ ਸਾਨੂੰ ਲੋੜ ਹੈ ਆਪਣੀ ਸੋਚ ਨੂੰ ਤਰਕਸ਼ੀਲ ਬਨਾਉਣ ਦੀ ਤਾਂ ਜੋ ਅੱਗੇ ਤੋਂ ਕੋਈ ਹਰਮੇਸ਼ ਇਹਨਾਂ ਅਖੌਤੀ ਬਾਬੀਆਂ' ਦੇ ਚੱਕਰਾਂ ਵਿਚ ਫਸ ਕੇ ਕਿਸੇ ਭਿਆਨਕ ਬਿਮਾਰੀ ਦਾ ਮਰੀਜ਼ ਨਾ ਬਣ ਬੈਠੇ। ●

# ਸਰਗਰਮੀਆਂ

ਤਰਕਸ਼ੀਲ ਸੋਸਾਇਟੀ, ਪੰਜਾਬ ਦੀ ਫਗਵਾੜਾ ਇਕਾਈ ਵਲੋਂ 9 ਅਪ੍ਰੈਲ ਦਿਨ ਐਤਵਾਰ ਨੂੰ ਪਿੰਡ ਪੰਛਵਾਂ(ਨੇੜੇ ਫਗ-ਵਾੜਾ) 'ਚ ਸਭਿਆਚਾਰਕ ਸਮਾਗਮ ਆਯੋਜਿਤ ਕੀਤਾ ਗਿਆ। ਪ੍ਰੋਗਰਾਮ ਦੀ ਸ਼ੁਰੂਆਤ ਸਵੇਰੇ ਗਿਆਰਾਂ ਵਜੇ ਲੋਕ-ਕਵੀ -ਸੰਤ ਰਾਮ 'ਉਦਾਸੀ' ਦੇ ਲਿਖੇ ਗੀਤ "ਦੇਸ਼ ਹੈ ਪਿਆਰ ਸਾਨੂੰ ......" ਦੁਆਰਾ ਕੀਤੀ ਗਈ ਜਿਸ ਨੂੰ ਸਰਕਾਰੀ ਮਿਡਲ ਸਕੂਲ ਖੋਥੜਾਂ (ਜਲੰ:) ਦੀਆਂ ਵਿਦਿਆਰਥੀਆਂ ਨੇ ਪੇਸ਼ ਕੀਤਾ। ਸੋਸਾਇਟੀ ਦੀ ਗੜ੍ਹਸ਼ੰਕਰ ਇਕਾਈ ਦੇ ਪ੍ਰਧਾਨ ਸਾਥੀ ਤੇਜ ਪਾਲ ਨੇ ਜਾਦੂ ਦੇ ਟ੍ਰੀਕਾਂ ਰਾਹੀਂ ਦਰਸ਼ਕਾਂ ਦਾ ਮਨੋਰੰਜਨ ਕਰਨ ਦੇ ਨਾਲ-ਨਾਲ ਸਮਾਜ ਅੰਦਰ ਫੈਲੇ ਵਹਿਮਾਂ ਭਰਮਾਂ 'ਤੇ ਰੌਸ਼ਨੀ ਪਾਉਦਿਆਂ ਇਨਾਂ ਤੋਂ ਮੁਕਤੀ ਹਾਸਲ ਕਰਨ ਲਈ ਵਿਗਿਆ-ਨਕ ਸੋਚ ਅਪਨਾਉਣ ਦੀ ਲੋੜ' ਤੇ ਜੋਰ ਦਿੱਤਾ। ਸ: ਮਿ: ਸ: ਖੋਥੜਾਂ ਦੀ ਵਿਦਿਆਰਥਣ ਭੈਣ ਬਲਵੀਹ ਕੌਰ ਨੇ "ਦਾਜ ਬਿਨਾਂ ਭੈਣ ਛੱਡਤੀ, ਦੇਵੀਂ ਡਾਕੀਆ ਚਿੱਠੀ ਵੇ ਮੇਰੇ ਵੀਰ ਨੂੰ" ਗੀਤ ਨੂੰ ਪ੍ਰਭਾਵਸ਼ਾਲੀ ਆਵਾਜ 'ਚ ਗਾਕੇ ਲੋਕਾਂ ਨੂੰ ਹਲੂਣਿਆਂ। ਸੋਸਾਇਟੀ ਦੇ ਸੂਬਾ ਪ੍ਰਧਾਨ ਮਾ: ਰਜਿੰਦਰ ਨੇ ਆਪਣੇ ਭਾਸਣ ਰਾਹੀਂ ਅੰਧਵਿਸ਼ਵਾਸ਼ਾਂ ਦੀਆਂ ਪ੍ਰਚੱਲਤ ਵੰਨਗੀਆਂ ਦਾ ਦਲੀਲ ਪੂਰਣ ਢੰਗ ਰਾਹੀਂ ਵਰਨਣ ਕਰਕੇ ਇਨਾਂ ਤੋਂ ਛੁਟਕਾਰਾ ਹਾਸਲ ਕਰਨ ਲਈ ਅਪੀਲ ਕੀਤੀ। ਖੋਥੜਾਂ ਸਕੂਲ ਦੇ ਬੀਰਬਲ ਸੈਣੀ ਨੇ ਪਾਸ਼ ਦਾ ਗੀਤ 'ਕੱਖਾਂ ਦੀਏ ਕੁੱਲੀਏ .....' ਪੇਸ਼ ਕਰਕੇ ਪਾਸ਼ ਨੂੰ ਸ਼ਰਧਾਜਲੀ ਅਰਪਿਤ ਕੀਤੀ। ਲੋਕ ਕਲਾ ਮੰਚ ਮਾਛੀਵਾੜਾ ਵਲੋਂ ਪਾਖੰਡੀ ਕਰਾਮਾਤੀ ਠੱਗਾਂ ਦਾ ਪਰਦਾਫਾਸ਼ ਕਰਦਾ ਬਹੁਚਰਚਿਤ ਨਾਟਕ '........ਤੇ ਦੇਵ ਪੁਰਸ਼ ਹਾਰ ਗਏ', ਅਤੇ ਇਸੇ ਟੀਮ ਦੇ ਕਾਲਕਾਰ ਦਲਜੀਤ 'ਸ਼ਾਹੀ' ਵਲੋਂ 'ਕਮਰਾ ਛੋਟਾ ਹੋ ਗਿਆ' ਮੋਨੋਐਕਟਿੰਗ ਦੀ ਪ੍ਰਭਾਵਸ਼ਾਲੀ ਪੇਸ਼ਕਾਰੀ ਕ੍ਰੀਤੀ। ਖੋਥੜਾਂ ਸਕੂਲ ਦੀਆਂ ਵਿਦਿ: ਕਮਲਜੀਤ ਕੌਰ ਅਤੇ ਕਮਲਾ ਨੇ ਸੰਤ ਰਾਮ 'ਉਦਾਸੀ' ਦਾ ਗੀਤ 'ਹੱਸ-ਹੱਸ ਤੌਰ ਦੇ ਤੂੰ ਡੋਲੀ ਮੇਰੀ........" ਪੇਸ਼ ਕਰਕੇ ਮਾਹੌਲ ਗੰਭੀਰ ਬਣਾ ਦਿੱਤਾ। ਲੋਕ ਕਲਾ ਮੰਚ ਵਲੋਂ ਹੀ ਨਾਟਕ 'ਟੋਆ' ਪੇਸ਼ ਕੀਤਾ ਗਿਆ। ਸੋਸਾਇਟੀ ਦੀ ਬੰਗਾਂ ਇਕਾਈ ਦੇ ਪ੍ਰਧਾਨ ਸਾਥੀ ਸੁਰਿੰਦਰ ਨੇ ਪ੍ਰੋਗਰਾਮ ਨੂੰ ਸੰਬੋਧਨ ਕਰਦਿਆਂ ਹਕੂਮਤ ਵਲੋਂ ਸੋਚੀ ਸਮਝੀ ਨੀਤੀ ਤਹਿਤ ਅੰਧਵਿਸ਼ਵਾਸੀ ਵਿਚਾਰਾਂ ਨੂੰ ਪ੍ਰਚਾਰ ਮਾਧਿਅਮ ਤੋਂ ਪੇਸ਼ ਕਰਨ ਦਾ ਪਾਜ ਉਘਾੜਦਿਆਂ ਸਭਨਾਂ ਸਮਾਜਿਕ ਬੁਰਾਈਆਂ ਦੀ ਜੜ੍ਹ ਲੋਕ ਦੋਖੀ ਪ੍ਰਬੰਧ ਨੂੰ ਤਬਦੀਲ ਕਰਨ ਲਈ ਚੇਤੰਨ ਹੋਣ ਦਾ ਸੱਦਾ ਦਿੱਤਾ। ਫਗਵਾੜਾ ਇਕਾਈ ਦੇ ਮੈਂਬਰ ਅਤੇ ਪੇਸ਼ਾਵਰ ਜਾਦੂਗਰ ਅਮਰਜੀਤ ਵਿਰਕ ਨੇ 'ਜਾਦੂ' ਦੀਆਂ ਬਹੁਤ ਹੀ ਵਧੀਆਂ ਆਇਟਮਾਂ ਪੇਸ਼ ਕੀਤੀਆਂ। ਸਾਥੀ ਤੇਜ ਪਾਲ ਨੇ ਟ੍ਰਿਕਾਂ ਦੀ ਵਿਆਖਿਆ ਕਰਕੇ 'ਜਾਦੂ ਇੱਕ ਕਲਾ ਹੈ' ਤੋਂ ਲੋਕਾਂ ਨੂੰ ਜਾਣੂ ਕਰਵਾਇਆ। ਫਗਵਾੜਾ ਇਕਾਈ ਵਲੋਂ ਸਰਪੰਚ ਤਰਲੋਚਨ ਸਿੰਘ ਨੂੰ ਸੋਸਾਇਟੀ ਦੀਆਂ ਪ੍ਰਕਾਸ਼ਿਤ ਕਿਤਾਬਾਂ ਭੇਟ ਕੀਤੀਆਂ ਕੀਤੀਆਂ ਗਈਆਂ। ਸਮੁੱਚੇ ਪ੍ਰੋਗਰਾਮ ਦੌਰਾਨ ਸਟੇਜ ਸਕੱਤਰ ਦੀ ਜਿੰਮੇਵਾਰੀ ਡਾ: ਸੁਖਦੇਵ ਨੇ ਸੁਹਿਰਦਤਾ ਨਾਲ ਨਿਭਾਈ। ਦੋ ਹਜ਼ਾਰ ਦੇ ਕਰੀਬ ਦਰਸ਼ਕਾਂ ਨੇ ਮੌਸਮ ਦੀ ਖਰਾਬੀ ਦੇ ਬਾਵਜੂਦ ਪੂਰੀ ਗੰਭੀਰਤਾ ਨਾਲ ਪ੍ਰੋਗਰਾਮ ਨੂੰ ਦੇਖਿਆ। ਇਸ ਇਲਾਕੇ ਅੰਦਰ ਇਹ ਪਹਿਲਾ ਪ੍ਰੋਗਰਾਮ ਸੀ ਜਿਸਨੇ ਅੰਧਵਿਸ਼-ਵਾਸ਼ਾਂ 'ਚ ਫਸੇ ਲੋਕਾਂ ਨੂੰ ਅਗਾਂਹਵਧੂ ਵਿਚਾਰਾਂ ਰਾਹੀ ਪ੍ਰਭਾਵਿਤ ਕੀਤਾ। ਅੱਡ ਅੱਡ ਇਕਾਈਆਂ ਵਲੋਂ ਮਾਨਸਿਕ ਕੇਸਾਂ ਦੌਰਾਨ ਲੁਹਾਏ ਧਾਗੇ-ਤਬੀਤਾਂ ਤੇ ਹੋਰ ਹਾਸਲ ਸਮੱਗਰੀ ਤੋਂ ਇਲਾਵਾ ਚੁਣੌਤੀਆਂ ਦੀਆਂ ਕਟਿੰਗਾਂ ਦੀ ਬਹੁਤ ਹੀ ਵਧੀਆ ਪ੍ਰਦਰਸ਼ਨੀ ਲਾਈ ਗਈ। ਪਿੰਡ ਦੇ ਲੋਕਾਂ ਦੀ ਆਰਥਿਕ ਸਹਾਇਤਾ ਕਰਨ ਅਤੇ ਲੰਗਰ ਪੱਖ ਤੋਂ ਸਮੁੱਚਾ ਪ੍ਰਬੰਧ ਅਤੇ ਪ੍ਰਬੰਧਕਾਂ ਵਲੋ ਸੁਰੱਖਿਆ ਪ੍ਰਬੰਧ ਸਲਾਹੁਣਯੋਗ ਸੀ। ਕੁਝ ਇੱਕ ਘਾਟਾਂ ਦੇ ਬਾਵਜੂਦ ਕੁਲ ਮਿਲਾਕੇ ਇਹ ਪ੍ਰੋਗਰਾਮ ਲੋਕਾਂ ਨੂੰ ਚੇਤੰਨ ਕਰਨ ਵੱਲ ਸਾਰਥਕ ਉਦਮ ਸੀ।

| | |
|---|---|
| ਤੀਰਥ ਸਮਰਾ ਪ੍ਰਧਾਨ<br>ਤਰਕਸ਼ੀਲ ਸੁਸਾਇਟੀ ਪੰਜਾਬ | —ਡਾ: ਸੁਖਦੇਵ ਗੁਰੂ<br>ਸਕਤਰ |
| ਇਲਾਕਾ ਕਮੇਟੀ ਫਗਵਾੜਾ | ਤਰਕਸ਼ੀਲ ਸੁਸਾਇਟੀ,ਇਕਾਈ:<br>ਫਗਵਾੜਾ |

●



# ਸਰਗਰਮੀਆਂ ਦੀ ਰਿਪੋਰਟ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਬਠਿੰਡਾ ਵੱਲੋਂ 27 ਮਾਰਚ 1989 ਨੂੰ ਆਈ. ਟੀ. ਆਇ. ਬਠਿੰਡਾ ਵਿੱਚ ਵਹਿਮਾਂ ਭਰਮਾਂ ਤੇ ਅੰਧ-ਵਿਸ਼ਵਾਸਾਂ ਦੇ ਵਿਸ਼ੇ 'ਤੇ ਇੱਕ ਪ੍ਰੋਗਰਾਮ ਆਯੋਜਿਤ ਕੀਤਾ ਗਿਆ। ਇਸ ਪ੍ਰੋਗਰਾਮ ਵਿੱਚ ਸੂਬਾ ਖਜਾਨਚੀ ਗੁਰਚਰਨ ਖੇਮੋਆਣਾ ਨੇ ਸੁਸਾਇਟੀ ਬਾਰੇ ਭਰਮੀ ਜਾਣਕਾਰੀ ਦਿੱਤੀ। ਇਕਾਈ ਬਠਿੰਡਾਂ ਦੇ ਪ੍ਰਧਾਨ ਰਣਧੀਰ ਗਿੱਲ ਪੱਤੀ ਨੇ ਵਹਿਮਾਂ ਭਰਮਾਂ ਤੇ ਅੰਧ-ਵਿਸ਼ਵਾਸ਼ਾਂ ਦੇ ਸਮਾਜਿਕ, ਅਤੇ ਆਰਥਿਕ ਕਾਰਨਾਂ ਤੇ ਚਾਨਣ ਪਾਇਆਂ। ਅੰਧ-ਵਿਸ਼ਵਾਸਾਂ ਦੇ ਪ੍ਰਚਾਰ ਪ੍ਰਸਾਰ ਵਿੱਚ ਮੀਡੀਏ ਦੇ ਰੋਲ ਨੂੰ ਵੀ ਬੇ-ਪੜਦਾ ਕੀਤਾ ਗਿਆ। ਇਸ ਤੋਂ ਬਿਨਾਂ ਹੱਥ ਦੀ ਸਫਾਈ ਦੇ ਟਰਿੱਕ ਦਿਖਾਏ ਗਏ। ਸੁਸਾਇਟੀ ਦੇ ਐਗਜ਼ੈਕਟਿਵ ਮੈਂਬਰ ਅਵਤਾਰਸਿੰਘ ਐਡਵੋਕੇਟ ਨੇ ਸਟੇਜ ਸਕੱਤਰ ਵਜੋਂ ਇਹਨਾਂ ਹੱਥ ਫੇਰੀਆ ਦੀ ਭਰਵੀਂ ਵਿਆਖਿਆ ਕਰਦੇ ਹੋਏ ਸੁਸਾਇਟੀ ਵੱਲੋਂ ਅਖੌਤੀ "ਬਾਬਿਆਂ ਨੂੰ ਕੀਤੇ ਚੈਲਿੰਜ ਦੀਆਂ ਸ਼ਰਤਾਂਵੀ ਵਿਸਥਾਰ ਨਾਲ ਦੱਸੀਆਂ। ਅੰਤ ਵਿੱਚ ਦਰਸ਼ਕਾਂ ਦੀ ਸ਼ੰਕਾਂ ਨਵਿਰਤੀ ਲਈ ਸੁਆਲ ਪੁੱਛੇ ਗਏ ਤੇ ਉਹਨਾਂ ਦੇ ਵਿਗਿਆਨਕ ਨਜ਼ਰੀਏ ਤੋਂ ਜੁਆਬ ਦਿੱਤੇ ਗਏ। ਸੁਸਾਇਟੀ ਦੇ ਹਮਦਰਦ ਮਹਿਮਾ ਸਿੰਘ ਨੇ ਵੀ ਇਸ ਸਰਗਰਮੀ ਵਿੱਚ ਭਾਗ ਲਿਆ। ਸੰਸਥਾ ਦੇ ਪ੍ਰਿੰਸੀਪਲ, ਸਟਾਫ ਤੇ ਸਿਖਿਆਰਥੀਆਂ ਦੇ ਸਹਿਯੋਗ ਨਾਲ ਕੀਤੇ ਇਸ ਪ੍ਰੋਗਰਾਮ ਨੂੰ ਲਗਭਗ 150-200 ਦਰਸ਼ਕਾਂ ਨੇ ਮਾਣੀਆ।

ਵੱਲੋਂ ਰਣਧੀਰ ਗਿੱਲ ਪੱਤੀ

×

ਦਸੰਬਰ ਮਹੀਨੇ ਦੀ 25 ਤਾਰੀਕ ਨੂੰ ਗੁਰੂ ਨਾਨਕ ਪਬਲਿਕ ਸਕੂਲ ਜੰਡਾਂਵਾਲੀ (ਰਾਜਸਥਾਨ) ਦੇ ਬਚਿੱਆਂ ਨੇ ਜਾਦੂਗਰਾਂ ਬਾਰੇ ਅਸਲੀਅਤ ਸਪਸ਼ਟ ਕੀਤੀ। ਬੱਚੇ ਆਪਣੀ ਮੈਡਮ ਤੋਂ ਸੁਣਦੇ ਸੀ ਕਿ ਜਾਦੂ ਕੋਈ ਚੀਜ਼ ਨਹੀਂ ਜਦ ਕਿ ਇਸੇ ਸਕੂਲ ਦੀ ਇੱਕ ਹੋਰ ਮੈਡਮ ਉਹਨਾਂ ਨੂੰ ਦੂਸਰੇ ਪਾਸੇ ਲਾਉਂਦੀ ਸੀ। ਬੱਚਿਆਂ ਨੇ ਪਰਖ ਕਰਨ ਦੇ ਮਾਰੇ ਇੱਕ ਜਾਦੂਗਰ ਨੂੰ ਵਰਗਲਾ ਕੇ ਸਕੂਲ ਵਿੱਚ ਲਿਆਂਦਾ ਅਤੇ ਉਸਦਾ ਸਾਰਾ ਜਾਦੂ ਫੇਲ੍ਹ ਕੀਤਾ। ਗਜੇਂਦਰ ਨਾਂ ਦੇ ਲੜਕੇ ਨੇ ਉਥੇ ਹੋਏ ਇਕੱਠ ਵਿੱਚ ਇਹ ਸਪੱਸ਼ਟ ਕੀਤਾ ਕਿ ਜਾਦੂ ਅਸਲ ਵਿੱਚ ਹੱਥ ਦੀ ਸਫਾਈ ਦੇ ਟ੍ਰਿਕ ਹੀ ਹੁੰਦੇ ਹਨ। ਜਾਦੂਗਰ ਮਿਨੰਤਾਂ ਕਰਨ ਲੱਗਾ ਅਤੇ ਪੰਜਾਬ ਵਿੱਚ ਬਣੀ ਤਰਕਸ਼ੀਲ ਸੋਸਾਇਟੀ ਬਾਰੇ ਮੈਡਮ ਨਾਲ ਗੱਲਾਂ ਕਰਨ ਲੱਗਾ।

ਜਸਵੰਤ ਕੌਰ
ਜੰਡਾਂਵਾਲੀ (ਰਾਜਸਥਾਨ)

★

## ਤਰਕਸ਼ੀਲਾਂ ਨੇ ਘਰ ਵਿਚ ਇੱਟਾਂ ਰੋੜੇ ਡਿੱਗਣੋਂ ਹਟਾਏ

ਕੁਸਲਾ—ਸਥਾਨਕ ਪਿੰਡ ਦੇ ਕੁਝ ਅਗਾਂਹ ਵਧੂ ਨੌਜ-ਵਾਨਾਂ ਵਲੋਂ ਪੰਜਾਬ ਦੀ ਹੱਦ ਨਾਲ ਲੱਗਦੇ ਹਰਿਆਣਾ ਦੇ ਪਿੰਡ ਸੂਰਤੀਆਂ ਵਿਖੇ ਇਕੋ ਘਰ ਵਿੱਚ ਰੋੜੇ ਇੱਟਾਂ ਡਿੱਗਣੋ ਹਟਾਏ ਗਏ।

ਸੀਤਾ ਰਾਮ, ਡੂੰਗਰ ਸਿੰਘ, ਬਲਵੰਤ ਸਿੰਘ ਸਾਇੰਸ ਮਾਸਟਰ, ਬਲਕਾਰ ਸਿੰਘ ਨੇ ਇਸ ਕੇਸ ਦਾ ਤਰਕ ਪੂਰਣ ਨਿਰੀਖਣ ਕੀਤਾ ਤੇ ਇਸ ਦਾ ਸਿੱਟਾ ਇਹ ਨਿਕਲਿਆ ਕਿ ਘਰ ਦੀ ਹਾਲਤ ਨਾਜ਼ਕ ਅਤੇ ਅਨਪੜਤਾ ਹੋਣ ਦੇ ਕਾਰਨ ਘਰ ਦਾ ਹੀ ਇਕ ਮੈਂਬਰ ਇਹ ਸਾਰਾ ਕੁਝ ਕਰ ਰਿਹਾ ਸੀ ਤਰਕ ਮੈਂ-ਬਰਾਂ ਨੇ ਘਰ ਦੇ ਮੈਂਬਰ ਨੂੰ ਹਿਪਨੋਟਾਇਜ਼ਮ (ਸੰਮੋਹਕ ਨੀਂਦ) ਵਿੱਚ ਲਿਆ ਕੇ ਅਦੇਸ਼ ਦਿੱਤੇ ਤੇ ਕੇਸ ਹੱਲ ਹੋ ਗਿਆ।

ਬਾਦ ਵਿੱਚ ਤਰਕਸ਼ੀਲ ਮੈਂਬਰਾਂ ਨੇ ਘਰ ਦੇ ਮੈਂਬਰਾਂ ਤੋਂ ਆਪਣੀ ਪਾਖੰਡੀਆਂ ਪਾਸ ਕਰਾਈ ਲੁੱਟ ਦਾ ਪੂਰਾ ਪਤਾ ਕੀਤਾ ਉਨਾਂ ਨੇ ਦਸਿੱਆ ਕੀ ਉਹ ਮਲੇਰ-ਕੋਟਲੇ ਦੇ ਇੱਕ ਮੌਲਵੀ, ਜੋ ਕਿ ਗਧੀ ਉਪਰ ਲੱਸਣ ਮੇਥੀ ਲੱਦ ਕਿ ਪਿੰਡਾਂ ਵਿੱਚ ਚੱਕਰ ਲਾਉਦਾਂ ਸੀ, ਉਸ ਨੂੰ ਇੱਕ ਨਵਾਂ ਬਿਸਤਰਾ,30 ਕਿਲੋ ਸਰੋਂ ਤੇ 500 ਰੁ: ਨਕਦ ਲੁੱਟਾ ਚੁੱਕੇ ਹਨ ਪਰਤੂੰ ਕੋਈ ਅਸਰ ਨਹੀਂ ਹੋਇਆ।

(ਬਾਕੀ ਸਫਾ 24 'ਤੇ)

# ਤੁਹਾਡੇ ਕਿੰਨੇ ਭੈਣ ਭਰਾ ਹਨ

—ਬਲਿਹਾਰ ਸਿੰਘ ਭੁੰਗੂ

ਸੜਕਾਂ ਉੱਤੇ ਹੱਥਾਂ ਦੀ ਸਫਾਈ ਨਾਲ ਲੋਕਾਂ ਨਾਲ ਠੱਗੇ ਜਾਣ ਦੀਆਂ ਘਟਨਾਵਾਂ ਸਾਡੇ ਸਮਾਜ ਵਿਚ ਆਮ ਹੀ ਵਾਪਰਦੀਆਂ ਰਹਿੰਦੀਆਂ ਹਨ ਕੁਝ ਗਲਤ ਅਨਸਰ ਤਰ੍ਹਾਂ ਤਰ੍ਹਾਂ ਦੇ ਧੰਧੇ ਭੋਲੇ ਭਾਲੇ ਲੋਕਾਂ ਨਾਲ ਹਮੇਸ਼ਾਂ ਕਰਦੇ ਆਏ ਹਨ। ਇਸ ਤਰ੍ਹਾਂ ਦਾ ਢੌਂਗੀ ਮੈਨੂੰ ਚੰਡੀਗੜ੍ਹ ਵਿੱਚ ਦੇਖਣ ਨੂੰ ਮਿਲਿਆ ਜਿਸ ਦੀਆਂ ਕੁਝ ਹਰਕਤਾਂ ਮੈਂ ਆਪਣੇ ਤਰਕਸ਼ੀਲ ਸਾਥੀਆਂ ਨਾਲ ਸਾਂਝੀਆਂ ਕਰਨੀਆਂ ਚਾਹਗਾਂ।

ਮੈਂ ਚੰਡੀਗੜ੍ਹ ਦੇ ਸਤਾਰਾਂ ਸੈਕਟਰ ਦੀ ਮਾਰਕੀਟ ਵਿਚੋਂ ਲੰਘ ਰਿਹਾ ਸੀ ਕਿ ਉਥੇ ਇੱਕ ਮਜਮੇ ਲਾਉਣ ਵਾਲੇ ਨੂੰ ਦੇਖਿਆ ਜਿਸਨੇ ਕੁਝ ਲੋਕਾਂ ਨੂੰ ਇਕੱਠੇ ਕਰਨ ਵਿਚ ਸਫਲਤਾ ਪਾ ਲਈ ਸੀ। ਲੋਕਾਂ ਵਿੱਚ ਉਸਨੇ ਆਪਣੀ ਪਹਿਚਾਨ ਦਿੱਲੀ ਤੋਂ ਆਏ ਇੱਕ ਮਸ਼ਹੂਰ ਵੈਦ ਦੇ ਤੌਰ ਤੇ ਕਰਵਾਈ। ਮੈਂ ਵੀ ਉਸ ਭੀੜ ਵਿੱਚ ਜਾ ਸ਼ਾਮਲ ਹੋਇਆ। ਉਹ ਕਹਿ ਰਿਹਾ ਸੀ ਕਿ ਮੈਂ ਕਿਸੇ ਵੀ ਆਦਮੀ ਨੂੰ ਇਥੇ ਖੜ੍ਹਾ ਹੀ ਦੱਸ ਸਕਦਾ ਹਾਂ ਕਿ ਉਹ ਕਿੰਨੇ ਭੈਣ ਭਰਾ ਹਨ। ਇਸ ਨਾਲ ਲੋਕਾਂ ਵਿੱਚ ਕਾਫੀ ਉਤਸੁਕਤਾ ਵਧੀ। ਉਸਨੇ ਉਥੇ ਖੜੇ ਲੋਕਾਂ ਨੂੰ ਕੁਝ ਅੰਕਾਂ ਦਾ ਮਨ ਵਿੱਚ ਹੀ ਜੋੜ ਵਗੈਰਾ ਕਰਨ ਲਈ ਕਿਹਾ, ਜੋ ਇਸ ਤਰ੍ਹਾਂ ਸੀ।

2 ਅੰਕ ਤੁਸੀਂ ਆਪਣੇ ਪਿਤਾ ਦੇ ਅਤੇ 2 ਹੀ ਮਾਤਾ ਦੇ ਜੋੜੋ। 1 ਅੰਕ ਇਸ ਵਿੱਚ ਤੁਸੀਂ ਆਪਣਾ ਜੋੜੋ।

ਇਹਨਾਂ 5 ਅੰਕਾਂ ਵਿੱਚ 5 ਅੰਕ ਪ੍ਰਮਾਤਮਾ ਦੇ ਜੋੜੋ। ਫਿਰ ਇਸਨੂੰ ਆਪਣੇ ਭਰਾਵਾਂ ਨਾਲ ਗੁਣਾਂ ਕਰੋ।

ਜੋ ਰਕਮ ਆਈ ਉਸ ਵਿੱਚ ਭੈਣਾ ਦੀ ਗਿਣਤੀ ਜਮਾਂ ਕਰ ਦਿਉ।

ਇਸ ਤੋਂ ਪਿਛੋਂ ਉਸਨੇ ਬੜੀ ਸਫਾਈ ਨਾਲ ਲੋਕਾਂ ਤੋਂ ਇਹ ਗਿਣਤੀ ਪੁੱਛੀ। ਗਿਣਤੀ ਪੁੱਛਣ ਦੇ ਨਾਲ ਬੰਦੇ ਦਾ ਹੱਥ ਐਕਟਿੰਗ ਦੇ ਤੌਰ ਤੇ ਦੇਖਦਾ ਤੇ ਹਰ ਕਿਸੇ ਨੂੰ ਉਸਦੇ ਭੈਣ ਭਰਾਵਾਂ ਦੀ ਗਿਣਤੀ ਵੀ ਦੱਸੀ ਜਾਂਦਾ ਸੀ।

ਮੈਂ ਇੱਕ ਤਰਕਸ਼ੀਲ ਹੋਣ ਦੇ ਨਾਤੇ ਇਸ ਡਰਾਮੇ ਦੀ ਪੜਤਾਲ ਕੀਤੀ ਤਾਂ ਪਤਾ ਚਲਿੱਆ ਕਿ 10 ਤੱਕ ਗਿਣਤੀ ਤਾਂ ਹਰੇਕ ਦੀ ਜਾਵੇਗੀ ਹੀ ਅਤੇ ਅੱਗੋਂ ਜਿੰਨੇ ਕਿਸੇ ਦੇ ਭਰਾ ਹੂਦੇ ਉਸ ਨੂੰ ਇਸ ਅੰਕ ਭਾਵ 10 ਨਾਲ ਗੁਣਾ ਕਰਨ ਤੇ ਦਹਾਈ ਵਾਲੇ ਸਥਾਨ ਤੇ ਭਰ ਵਾਂ ਦੀ ਗਿਣਤੀ ਵਾਲਾ ਅੰਕ ਆ ਜਾਂਦਾ ਅਤੇ ਭੈਣਾਂ ਦੀ ਗਿਣਤੀ ਜੋੜਨ ਨਾਲ ਇਕਾਈ ਵਾਲੇ ਸਥਾਨ ਤੇ ਭੈਣਾਂ ਵਾਲਾ ਅੰਕ ਆ ਜਾਂਦਾ। ਉਦਾਹਰਣ ਵਜੋਂ 2 ਭਰਾ ਅਤੇ 2 ਭੈਣਾਂ ਲਈ ਇਹ ਗਿਣਤੀ 22 ਹੋਵੇਗੀ ਅਤੇ 3 ਭਰਾ ਅਤੇ 2 ਭੈਣਾਂ ਲਈ ਇਹ ਗਿਣਤੀ 32 ਹੋਵੇਗੀ ($3 \times 10 = 30 + 2 = 32$)

ਇਸ ਤਰਾਂ ਅੰਤਿਮ ਗਿਣਤੀ ਪਤਾ ਕਰਕੇ ਬਹੁਤ ਆਸਾਨੀ ਨਾਲ ਹੀ ਭੈਣਾਂ ਅਤੇ ਭਰਾਵਾਂ ਦੀ ਗਿਣਤੀ ਦੱਸੀ ਜਾ ਸਕਦੀ ਹੁੰਦੀ ਹੈ।

●

(ਸਫ਼ਾ 23 ਦੀ ਬਾਕੀ(

ਅੱਗੇ ਉਨਾਂ ਨੇ ਦੱਸਿਆ ਕਿ 100–100 ਤਾਂ ਅਨੇਕਾਂ ਚੇਲਿਆਂ ਨੂੰ ਦੇ ਚੁੱਕੇ ਹਨ। ਮੈਂਬਰਾ ਨੇ ਸਾਰਾ ਕੁਝ ਨੋਟ ਕਰਕੇ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਪਾਖੰਡੀ ਸਾਧਾਂ ਸੰਤਾਂ ਤੋਂ ਗੁਮਰਾਹ ਨਾ ਹੋਣ।

ਬਾਦ ਵਿੱਚ ਬਲੰਵਤ ਸਿੰਘ ਨੇ ਮੌਜੂਦ ਲੋਕਾਂ ਨੂੰ ਕੁਝ ਹਥ ਫੇਰੀਆਂ ਤੇ ਟਰਿਕ ਕਰਕੇ ਦਿਖਾਏ।

ਸੀਤਾ ਰਾਮ ਬਾਂਸਲ
ਕੁਸਲਾ (ਬਠਿੰਡਾ)

★

"ਜਿਨਾਂ ਧਾਰਮਿਕ ਲੋਕ ਰੱਬ ਦੇ ਨੇੜੇ ਦੀ ਗੱਲ ਕਰਦੇ ਹਨ, ਉਨਾਂ ਹੀ ਉਹ ਮਿਹਨਤ ਮੁਸ਼ਕਤ ਕਰਨ ਵਾਲਿਆਂ ਤੋਂ ਦੂਰ ਰਹਿਕੇ ਉਹਨਾਂ ਦੀ ਕਮਾਈ ਹੜੱਪ ਕਰਦੇ ਹਨ"।

-ਗੋਰਕੀ



# ਚਿੱਠੀਆਂ

ਪਿਛਲੇ ਸਾਲ ਦੇ ਅੰਤ ਵਿੱਚ ਮੈਗਜੀਨ ਦੀ ਰੌਚਿਕਤਾ ਵਿੱਚ ਕਮੀ ਆਈ ਸੀ ਪਰ ਸਾਲ 1989 ਦੇ ਸ਼ੁਰੂ ਅੰਕ ਤੋਂ ਲੈ ਕੇ ਇਹ ਫਿਰ ਕਾਫੀ ਰੌਚਿਕ ਬਣ ਗਿਆ ਹੈ। 'ਤੇਰਾ ਕੇਵਡ ਚੀਰਾ' ਦੇ ਸਿਰਲੇਖ ਹੇਠ ਪਾਸ਼ ਦਾ ਲਿਖਿਆ ਲੇਖ ਅਤੇ ਸ਼ੰਕਾ ਨਵਿਰਤੀ' ਤਹਿਤ ਜੋ ਲੜੀ ਸ਼ੁਰੂ ਕੀਤੀ ਹੋਈ ਹੈ ਬਹੁਤ ਹੀ ਚੰਗੀ ਹੈ। ਬਲਰਾਜ ਜੀ ਦਾ ਲੇਖ 'ਮਨੁੱਖ ਤੇ ਸੁਪਨੇ' ਵਿਗਿਆਨਕ ਪੱਖੋਂ ਪੂਰਾ ਉਤਰਦਾ ਹੈ। ਬਾਕੀ ਸਮਾਜਿਕ ਬੁਰਾਈਆਂ ਦੂਰ ਕਰਨ ਦੇ ਅਧੀਨ ਤੁਸੀਂ ਦਾਜ-ਦਹੇਜ ਦੇ ਸੰਬੰਧ ਵਿੱਚ ਵੀ ਕੁਝ ਛਾਪਿਆ ਕਰੋ।

ਲਖਬੀਰ ਸਿੰਘ ਲੱਖੀ
ਮੈਡੀਕਲ ਕਾਲਜ, ਫਰੀਦਕੋਟ

★

ਵਿਗਿਆਨਕ ਵਿਚਾਰ ਵਿੱਚ ਛਪਿਆ ਪਾਸ਼ ਦਾ ਲੇਖ 'ਕਿਹ ਬਿਧਿ ਸਜਾ ਪ੍ਰਸਮ ਸੰਸਾਰਾ' ਬਹੁਤ ਪਸੰਦ ਆਇਆ। ਇਹ ਸਾਨੂੰ ਇਸ ਸੰਸਾਰ ਦੀ ਸ਼ੁਰੂਆਤ ਬਾਰੇ ਝੂਠੇ ਕਿੱਸਿਆਂ ਵਿਚੋਂ ਬਾਹਰ ਕੱਢਦਾ ਹੈ।

ਪ੍ਰਲਾਹਦ 'ਮਲੋਟ

★

ਵਿਗਿਆਨਕ ਵਿਚਾਰ ਦਾ ਅਪ੍ਰੈਲ ਅੰਕ ਬਹੁਤ ਉੱਚ ਕੋਟੀ ਦੀਆਂ ਸਾਹਿਤਕ ਰਚਨਾਵਾਂ ਨਾਲ ਲੱਤ-ਪੋਤ ਹੈ। ਖਾਸ ਕਰਕੇ ਮਹਿੰਦਰਪਾਲ ਭੱਠਲ ਦੀ ਗਜ਼ਲ ਅਤੇ ਪਾਸ਼ ਵਰਗੇ ਅੰਦਾਜ਼ ਵਿੱਚ ਬਲਵੀਰ ਪ੍ਰਵਾਨਾ ਦੀ ਨਜ਼ਮ।

ਦਿਲਰਾਜ
ਲੀਕਰੀ (ਹੁਸ਼ਿਆਰਪੁਰ)

●

'ਵਿਗਿਆਨਕ ਵਿਚਾਰ' ਲਗਾਤਾਰ ਪੜ੍ਹਦਾ ਹਾਂ। ਅਪ੍ਰੈਲ ਦਾ ਸਾਹਿਤਕ ਅੰਕ ਛਾਪ ਕੇ ਸਾਹਿਤਕ ਗਲਾ ਵੀ ਦਿੱਤੀ ਇਸ ਲਈ ਮੁਬਾਰਕਬਾਦ।

ਕਾਵਿ ਰਚਨਾਵਾਂ ਵਿੱਚ ਬਲਵੀਰ ਪਰਵਾਨਾ ਦੀ ਕਵਿਤਾ 'ਮੁਕਤੀ' ਤੇ ਮੁਕਤੀ ਇੱਕ ਪ੍ਰਤੀਨਿਧ ਰਚਨਾ ਸੀ। ਓਮ ਪ੍ਰਕਾਸ਼ ਸ਼ਰਮਾ ਦੀ ਕਾਵਿ ਰਚਨਾ ਵੀ ਸਲਾਹੁਣ ਯੋਗ ਹੈ। ਦਮਜੀਤ ਦਰਸ਼ਨ ਤੇ ਮਹਿੰਦਰਪਾਲ ਭੱਠਲ ਵੀ ਵਧੀਆਂ ਰਹੇ। ਪਰ ਅਮਰਦੀਪ ਗਿੱਲ ਨੇ ਅਮਰਦੀਪ ਗਿੱਲ ਵਰਗੀ ਕਾਵਿ ਰਚਨਾ ਨਹੀਂ ਕੀਤੀ।

ਗੁਰਪ੍ਰੀਤ
15/ਬਸੰਤਪੁਰਾ ਮਹੱਲਾ, ਮਾਨਸਾ

●

ਮੈਂ ਅਪ੍ਰੈਲ ਮਹੀਨੇ ਦਾ ਤਰਕਸ਼ੀਲ ਸੋਸਾਇਟੀ ਪੰਜਾਬ ਦਾ ਤਰਜਮਾਨ ਪੜ੍ਹਿਆ। ਮੇਰੇ ਵੀਰਾਂ ਅਤੇ ਭੈਣਾਂ ਵਲੋਂ ਗਰਭ ਟੈਸਟਾਂ ਖਿਲਾਫ ਦਿੱਤੇ ਗਏ ਧਰਨੇ ਦੀ ਰਿਪੋਰਟ ਪੜ੍ਹਕੇ ਬਹੁਤ ਹੀ ਖੁਸ਼ੀ ਹੋਈ, ਪਰ ਨਾਲ ਹੀ ਦੁੱਖ ਵੀ ਪ੍ਰਗਟ ਹੋਇਆ ਕਿਉਂਕਿ ਜਨਮ ਤੋਂ ਪਹਿਲਾਂ ਕੁੜੀਆਂ ਨੂੰ ਖਤਮ ਕਰਨ ਵਾਲੀ ਗੱਲ ਤਾਂ ਪਹਿਲੇ ਸਮਿਆਂ ਵਿੱਚ ਲੜਕੀਆਂ ਨੂੰ ਜੰਮਦਿਆਂ ਹੀ ਮਾਰਨ ਨਾਲੋਂ ਵੀ ਭੈੜੀ ਹੈ। ਮੈਂ ਪੰਜਾਬ ਸਰਕਾਰ ਤੋਂ ਮੰਗ ਕਰਦੀ ਹਾਂ ਕਿ ਇਸ ਤੇ ਤੁਰੰਤ ਪਾਬੰਦੀ ਲਾਈ ਜਾਵੇ ਤੇ ਇਸਤਰੀ ਸਭਾ ਪੰਜਾਬ ਨੂੰ ਅਪੀਲ ਕਰਦੀ ਹਾ ਕਿ ਆਓ ਆਪਾਂ ਇਸ ਦੇ ਵਿਰੁੱਧ ਰੋਹਲੀ ਅਵਾਜ ਉੱਚੀ ਕਰੀਏ।

ਮਹਿੰਦਰ ਕੌਰ
ਬੁਲਾਡਾ ਵਾਲਾ (ਬਠਿੰਡਾ)

★

ਅਪ੍ਰੈਲ ਅੰਕ ਦਾ ਵਿਗਿਆਨਕ ਵਿਚਾਰ ਪੜ੍ਹਿਆ ਬਹੁਤ ਚੰਗਾ ਲੱਗਿਆ। ਇਸ ਵਿਚੋਂ ਨਦੀ 'ਦੇਵਤਾ ਦਾ ਵਿਆਹ ਉਤਸਵ' ਅਤੇ ਮਿੰਨੀ ਕਹਾਣੀ 'ਢੌਂਗ' ਵਧੀਆ ਸਨ।

ਆਪਨੂੰ ਇੱਕ ਸੁਝਾਅ ਹੈ ਕਿ ਸਿਹਤ ਸਬੰਧੀ ਇੱਕ ਸਥਾਈ ਕਾਲਮ ਰੱਖਿਆ ਜਾਵੇ !

ਸੁਰਿੰਦਰ ਪਾਲ ਸਿੰਘ
ਲੁਧਿਆਣਾ

---

## ਸਿਰ ਲੈਣ ਆਇਆ ਡਾਂਗ ਖਾਕੇ ਭੱਜ ਨਿਕਲਿਆ

ਜਗਰਾਓਂ, 5 ਅਪਰੈਲ (ਖੇਲਾ)-ਬਰਨਾਲਾ ਸਬ ਡਵੀਜਨ ਦੇ ਪਿੰਡ ਜਲਾਲਦੀਵਾਲ ਵਿਖੇ ਇਕ ਪਾਖੰਡੀ ਸਿਆਣਾ ਸਿਰ 'ਚ ਡਾਂਗਾ ਖਾ ਕੇ ਉਸ ਸਮੇਂ ਭੱਜ ਨਿਕਲਿਆ ਜਦੋਂ ਉਹ ਇਕ ਗੁਆਂਢੀ ਦੇ ਕਹੇ ਤੇ ਅਪਣੀ ਭੂਤ ਵਿਦਿਆ

(ਬਾਕੀ ਸਫ਼ਾ 26 ਤੇ)

# ਵਿਗਿਆਨਕ ਭਾਵਨਾ

-ਖੁਸ਼ਵੰਤ ਸਿੰਘ

ਕਿਸੇ ਵਿਅਕਤੀ ਅਤੇ ਸਥਾਨ ਨੂੰ ਪਰਖਣ ਦੇ ਸੇਰੇ ਕੁਝ ਆਪਣੇ ਨਿਯਮ ਹਨ। ਜਦੋਂ ਮੈਂ ਕਿਸੇ ਨਵੇਂ ਸ਼ਹਿਰ ਵਿਚ ਜਾਂਦਾ ਹਾਂ ਤਾਂ ਪੁਛਦਾ ਹਾਂ ਕਿ ਉਥੇ ਕਿੰਨੇ ਸਿਨਮਾਘਰ, ਲਾਇਬਰੇਰੀਆਂ ਅਤੇ ਕਾਲਜ ਹਨ। ਜੇ ਉਥੇ ਸਿਨੇਮ ਘਰ ਵਧੇਰੇ ਹਨ ਤਾਂ ਮੈਂ ਸਿੱਟਾ ਕਢਦਾ ਹਾਂ ਕਿ ਉਥੋਂ ਦੇ ਨਾਗਰਿਕ ਬੋਰ ਅਤੇ ਅਰਾਮਪ੍ਰਸਤ ਹੋਣੇ ਚਾਹੀਦੇ ਹਨ। ਇਸੇ ਤਰਾਂ ਮੈਂ ਧਰਮ ਸਬੰਧੀ ਵਿਸਿਆਂ ਉਤੇ ਰੇਡੀਓ ਪ੍ਰਸਾਰਨਾਂ ਵਿਚ ਦਿਤੇ ਜਾਣ ਵਾਲੇ ਸਮੇਂ ਦੀ ਤੁਲਨਾ ਕਰਦਾ ਹਾਂ। ਜੇ ਇਹ ਦਿਨ ਵਿਚ ਦੋ ਘੰਟਿਆਂ ਤੋਂ ਵਧ ਹੈ ਤਾਂ ਮੈਂ ਉਸਨੂੰ ਪ੍ਰਗਤੀ ਨਾ ਕਰ ਸਕਣ ਵਾਲੇ ਦੇਸ਼ ਦੇ ਰੂਪ ਵਿਚ ਨਕਾਰ ਦਿੰਦਾ ਹਾਂ। ਇਹੋ ਕਾਰਨ ਹੈ ਕਿ ਅਕਾਸ਼ਵਾਣੀ ਬਾਰੇ ਮੇਰੇ ਇੰਨੇ ਮਾਮੂਲੀ ਵਿਚਾਰ ਹਨ ਤੇ ਰੇਡੀਓ ਪਾਕਿਸਤਾਨ ਬਾਰੇ ਤਾਂ ਇਸ ਤੋਂ ਵੀ ਮਾੜੇ।

ਇਸੇ ਚੀਜ ਨੂੰ ਪਰਖਣ ਦਾ ਇਕ ਹੋਰ ਵਧੀਆ ਢੰਗ ਇਹ ਹੈ ਕਿ ਇਹ ਦੇਖਿਆ ਜਾਵੇ ਕਿ ਕਿਸੇ ਦੇਸ ਵਿਚ ਪ੍ਰਕਾ-ਸ਼ਿਤ ਹੋਣ ਵਾਲੇ ਵਿਗਿਆਨਕ ਮੈਗਜੀਨ ਕਿੰਨੇ ਹਨ ਅਤੇ ਉਹਨਾਂ ਦੀ ਛਪਣ ਗਿਣਤੀ ਕਿੰਨੀ ਹੈ ਅਤੇ ਇਹਨਾਂ ਦੀ ਤੁਲਣਾ ਉਹਨਾਂ ਮੈਗਜੀਨਾਂ ਨਾਲ ਕੀਤੀ ਜਾਵੇ ਜਿਹੜੇ ਭਵਿੱਖਬਾਣੀ ਦੇ ਗੋਰਖ ਧੰਦਿਆਂ ਵਿਚ ਰੁਝੇ ਰਹਿੰਦੇ ਹਨ। ਇਸ ਪੈਮਾਨੇ ਨਾਲ ਮੈਂ ਨਾਪ ਸਕਦਾ ਹਾਂ ਕਿ ਭਾਰਤ ਨੇ ਹਾਲੇ ਬਹੁਤ ਵੱਡਾ ਪੈਂਡਾ ਤਹਿ ਕਰਨਾ ਹੈ। ਇਸ ਤੋਂ ਪਹਿਲਾਂ ਕਿ ਇਸਦ ਵਾਸੀ ਆਪਣੇ ਆਪ ਨੂੰ ਅਗਿਆਨਤਾ ਦੀਆਂ ਜੰਜੀਰਾਂ ਤੋਂ ਮੁਕਤ ਕਰ ਲੈਣ ਅਤੇ ਵਿਗਿਆਨਕ ਮਾਨਸਿਕਤਾ ਵਿਕਸਿਤ ਕਰ ਲੈਣ ਦੇ ਪੜਾਅ ਤੇ ਪਹੁੰਚ ਸਕਣ। ਸਾਡੇ ਦੇਸ਼ ਵਿਚ ਅੰਗਰੇਜੀ ਦੇ ਕੁਲ ਚਾਰ ਵਿਗਿਆਨਕ ਮੈਗਜੀਨ ਹਨ ਅਤੇ ਥੋੜ ਜਿਹੇ ਹੋਰ ਮੈਗਜੀਨ ਭਾਰਤੀ ਭਾਸ਼ਾਵਾਂ ਵਿਚ ਹਨ ਜੋ ਵਿਗਿਆਨ ਨੂੰ ਪੂਰੀ ਤਰਾਂ ਸਮਰਪਿਤ ਹਨ। ਸਾਡੇ ਸਾਰੇ ਅਖਬਾਰ ਅਤੇ ਮੈਗਜੀਨ ਬਹੁਤ ਸਾਰੀ ਥਾਂ ਭਵਿੱਖਬਾਣੀਆਂ ਲਈ ਖਰਾਬ ਕਰਦੇ ਹਨ ਤੇ ਨਵੀਆਂ ਵਿਗਿਆਨਕ ਖੋਜਾਂ ਨੂੰ ਬਹੁਤ ਘੱਟ ਥਾਂ ਦਿੰਦੇ ਹਨ।

★

(ਸਫਾ 25 ਦੀ ਬਾਕੀ)

ਨਾਲ ਮੁਹਿੰਦਰ ਸਿੰਘ ਨਾਮੀ ਇਕ ਮਜ਼ਬੀ ਸਿੱਖ ਦਾ ਸਿਰ ਲੈਣ ਆਇਆ ਸੀ। ਕਿਹਾ ਜਾਂਦਾ ਹੈ ਕਿ ਇਕ ਪਾਖੰਡੀ, ਇਕ ਰਾਤ 10-11 ਵਜੇ ਦੇ ਕਰੀਬ ਆਪਣੇ ਗੁਆਂਢੀ ਮੁਹਿੰਦਰ ਸਿੰਘ ਦੇ ਵਿਹੜੇ 'ਚ ਧਾਗੇ ਤਵੀਤ ਪਾ ਕੇ ਕੱਚੀ ਤੌੜੀ ਦੱਬਣ ਲਈ ਟੋਆ ਪੁੱਟ ਰਿਹਾ ਸੀ ਕਿ ਕਹੀ ਦਾ ਖੜਕਾ ਸੁਣ ਕੇ ਬੈਠਕ 'ਚ ਸੁਤੇ ਪਏ ਮੁਹਿੰਦਰ ਸਿੰਘ ਦੀ ਅੱਖ ਖੁਲ੍ਹ ਗਈ। ਅੱਖ ਖੁਲ੍ਹਦਿਆਂ ਹੀ ਡਾਂਗ ਚੁਕ ਕੇ ਉਹ ਆਪਣੇ ਵਿਹੜੇ 'ਚ ਨਿਕਲਿਆ ਤਾਂ ਅੱਗੇ ਸਿਆਣਾ ਟੋਆ ਪੁੱਟ ਕੇ ਕੱਚੀ ਤੌੜੀ ਦਬ ਰਿਹਾ ਸੀ ਕਿ ਮੁਹਿੰਦਰ ਸਿੰਘ ਦੀ ਸਿਰ 'ਚ ਡਾਂਗਾਂ ਪੈਣ ਤੇ ਭੱਜ ਨਿਕਲਿਆ। ਤੌੜੀ ਵਿਚ ਧਾਗੇ ਤਵੀਤ ਤੋਂ ਬਿਨਾਂ ਮੀਟ, ਸ਼ਰਾਬ, ਉਸਤਰਾ, ਟੁੱਟੇ ਹੋਏ ਪੱਚਰੇ (ਬਲੇਡ) ਤੇ ਹੋਰ ਮੁਆਹ ਖੇਹ ਪਾਇਆ ਹੋਇਆ ਸੀ।

'ਜਗਬਾਣੀ' ਵਿਚੋਂ ਧੰਨਵਾਦ ਸਹਿਤ

●

# ਅਕਾਸ਼ੀ ਬਿਜਲੀ

—ਪ੍ਰਲਾਹਦ ਮਲੋਟ

ਨਾ ਮੈਂ ਕ੍ਰਿਸ਼ਨ ਦੀ ਭੈਣ ਹਾਂ, ਨਾ ਮੈਂ ਕਰਾਂ ਕੰਸ ਦਾ ਨਾਸ।
ਲੋਕਾਂ ਵਿੱਚ ਜੋ ਵਹਿਮ ਭਰਮ ਨੇ, ਸਾਰੇ ਅਸਲੋਂ ਬੇ ਬੁਨੀਆਦ।
ਸੱਪਾਂ ਦੀ ਮੈਂ ਦੁਸ਼ਮਣ ਨਹੀਂ ਹਾਂ, ਨਾ ਮਾਮੇ ਭਾਣਜੇ ਦਾ ਨਾਸ।
ਮੇਰੇ ਜੀਵਨ ਦੀ ਅਸਲ ਕਹਾਣੀ, ਤੁਹਾਨੂੰ ਸੁਣਾਵੇ ਅੱਜ ਵਿਗਿਆਨ
ਤਪੇ ਸੂਰਜ ਜਦੋਂ ਵਿੱਚ ਆਕਾਸ਼, ਪਾਣੀ ਬਣ ਭਾਫ ਉੱਡ ਜਾਵੇ।
ਠੰਡ ਪਵੇ ਜਦੋਂ ਵਿੱਚ ਅਸਮਾਨਾਂ, ਬੱਦਲ ਰੂਪ ਬਣ ਜਾਵੇ।
ਕਰਾਂ ਕਲੋਲਾਂ ਵਾਯੂ ਮੰਡਲ 'ਚ ਅੰਗ ਮੇਰੇ ਟਕਰਾਵਣ
ਦਹਾੜਾਂ ਮੈਂ ਵਾਗੂ ਸ਼ੇਰਾਂ ਸੁਣ ਪੱਥਰ ਕੰਬ ਜਾਵਣ
ਤੁਰਾਂ ਓਥੋਂ ਮੈਂ ਵੱਲ ਧਰਤੀ ਦੇ, ਗੁੰਮ ਰਸਤੇ 'ਚ ਹੋ ਜਾਵਾਂ
ਪਹੁੰਚਾਂ ਪਰ ਜੇ ਮੈਂ ਧਰਤੀ ਤੇ ਤਬਾਹੀ ਉਥੇ ਹੀ ਮਚਾਵਾਂ
ਹਨੇਰਾ ਅੱਖਾਂ ਤੋਂ ਦੂਰ ਹੋ ਗਿਆ, ਸਾਹਮਣੇ ਆ ਗਈ ਸਚਾਈ
ਸ਼ੁਕਰ ਗੁਜਾਰੇ 'ਪ੍ਰਲਾਹਦ' ਸਾਇੰਸ ਦਾ, ਸਚਾਈ ਜਿਸ ਸੁਣਾਈ।

●





ਨਾਲ ਤਸਵੀਰ ਅਮੀਰਜੀਤ ਸਿੰਘ VPO. ਸੀਹਾਂ ਦੋਦ (ਲੁਧਿਆਣਾ) ਦੀ ਹੈ ਜੋ ਪਿਛਲੇ ਕੁਝ ਅਰਸੇ ਤੋਂ ਲਾਪਤਾ ਹੈ। ਇਹਨਾਂ ਬਾਰੇ ਜੇ ਕਿਸੇ ਪਾਠਕ ਨੂੰ ਕੋਈ ਜਾਣਕਾਰੀ ਪ੍ਰਾਪਤ ਹੋਵੇ ਤਾਂ ਉਹ ਹੇਠ ਲਿਖੇ ਐਡਰੈਸ ਤੇ ਜਾਂ ਮੈਗਜੀਨ ਦੇ ਪਤੇ ਤੇ ਸੂਚਨਾ ਪਹੁੰ-ਚਾਉਣ ਦੀ ਖੇਚਲ ਕਰਨ। ਧੰਨਵਾਦੀ ਹੋਵਾਂਗੇ।

ਸ੍ਰੀ ਬਚਨ ਸਿੰਘ
VPO. ਸੀਹਾਂ ਦੋਦ
ਜਿਲਾ ਲੁਧਿਆਣਾ।

---

# ਲੇਖਕਾਂ ਲਈ ਕੁਝ ਸੁਝਾਅ

1. ਕਿਸੇ ਵੀ ਕਿਸਮ ਦੀ ਲਿਖਤ ਭੇਜਣ ਵਾਲੇ ਵਿਅ-ਕਤੀਆਂ ਨੂੰ ਬੇਨਤੀ ਹੈ ਕਿ ਰਚਨਾ ਸਾਫ ਅਤੇ ਸ਼ੁੱਧ ਲਿਖਾਈ ਵਿਚ ਲਿਖ ਕੇ ਭੇਜੀ ਜਾਵੇ। ਟਾਈਪ ਕਰਵਉਣ ਦੀ ਕੋਈ ਜਰੂਰਤ ਨਹੀਂ ਹੁੰਦੀ ਪਰ ਜੇ ਆਪਣੀ ਲਿਖਾਈ ਠੀਕ ਨਾ ਹੋਵੇ ਤਾਂ ਕਿਸੇ ਚੰਗੀ ਲਿਖਾਈ ਵਾਲੇ ਦੋਸਤ ਮਿੱਤਰ ਤੋਂ ਲਿਖਵਾ ਕੇ ਭੇਜੀ ਜਾ ਸਕਦੀ ਹੁੰਦੀ ਹੈ।
2. ਲਿਖਤ ਦੇ ਦੋਹਵੇਂ ਪਾਸੇ ਹਾਸ਼ੀਆ ਛੱਡਿਆ ਹੋਵੇ ਅਤੇ ਲਾਈਨਾਂ ਵਿਚਕਾਰ ਕਾਫੀ ਜਗਾ ਹੋਵੇ। ਇਹ ਇਸ ਲਈ ਜਰੂਰੀ ਹੁੰਦਾ ਹੈ ਕਿ ਜੇ ਸੰਪਾਦਕ ਵਲੋਂ ਕੋਈ ਦਰੁਸਤੀ [illegible] ਤਬਦੀਲੀ ਕਰਨੀ ਹੋਵੇ ਤਾਂ ਉਸ ਲਈ ਕਾਗਜ ਉਪਰ ਜਗਾ ਹੋਵੇ।
3. ਲਿਖਤ ਕਾਗਜ ਦੇ ਇਕੋ ਪਾਸੇ ਹੋਵੇ।
4. ਰਚਨਾ ਵਖਰੇ ਕਾਗਜ ਤੇ ਹੋਵੇ ਭਾਵ ਬਾਕੀ ਖਤ ਦੇ ਵਿਚ ਹੀ ਨਾ ਸ਼ੁਰੂ ਕਰ ਦਿਤੀ ਜਾਵੇ।
5. ਲਿਖਤਾਂ ਮੈਗਜੀਨ ਦੇ ਖੇਤਰ ਨਾਲ ਸਬੰਧਿਤ ਹੋਣ।
6. ਲਿਖਤਾਂ ਜਾਣਕਾਰੀ ਭਰਪੂਰ ਹੋਣ ਅਤੇ ਮਸਲੇ ਦਾ ਤਹਿ ਤਕ ਵਿਸਲੇਸ਼ਣ ਕਰਦੀਆਂ ਹੋਣ।
7. ਸਾਹਿਤਕ ਰਚਨਾਵਾਂ ਨੂੰ ਜੀ ਆਇਆਂ ਹੈ ਪਰ ਇਹ ਮੈਗਜੀਨ ਮੁੱਖ ਤੌਰ ਤੇ ਸਾਹਿਤਕ ਮੈਗਜ਼ੀਨ ਨਹੀਂ ਹੈ। ਸੋ ਅਸੀਂ ਵੱਡੀ ਗਿਣਤੀ ਵਿਚ ਪਹੁੰਚਦੀਆਂ ਸਹਿਤਕ ਰਚਨਾਵਾਂ ਵਿਚੋਂ ਕੁਝ ਚੋਣਵੀਆਂ ਹੀ ਛਾਪ ਸਕਦੇ ਹੁੰਦੇ ਹਾਂ। ਇਸ ਲਈ ਰਚਨਾਵਾਂ ਦੇ ਪ੍ਰਕਾਸ਼ਿਤ ਹੋਣ ਸਬੰਧੀ ਜਿਆਦਾ ਚਿੱਠੀ ਪੱਤਰ ਨਾ ਕੀਤਾ ਜਾਵੇ।
8. ਪ੍ਰਕਾਸ਼ਿਤ ਨਾ ਹੋਣ ਦੀ ਸੂਰਤ ਵਿਚ ਜੇ ਲੇਖਕ ਆਪਣੀ ਰਚਨਾ ਵਾਪਸ ਮੰਗਵਾਉਣੀ ਚਾਹੁੰਦਾ ਹੋਵੇ ਤਾਂ ਆਪਣਾ ਪਤਾ ਲਿਖਿਆ ਤੇ ਡਾਕ ਟਿਕਟ ਲੱਗਿਆ ਲਿਫਾਫਾ ਨਾਲ ਭੇਜਿਆ ਜਾਵੇ। ●

(ਸਫਾ 2 ਦੀ ਬਾਕੀ)

ਅਸੀਂ ਕੁਦਰਤੀ ਵਿਗਿਆਨਾਂ ਤਹਿਤ ਨਿਯਮਾਂ ਨੂੰ ਸਮਝ ਕੇ ਮਨੁੱਖ ਦੇ ਭਲੇ ਲਈ ਵਰਤਦੇ ਹਾਂ। ਮਾਰਕਸ ਅਤੇ ਏਂਗਲਜ ਸਮਾਜੀ ਵਿਕਾਸ ਦੇ ਨਿਯਮਾਂ ਨੂੰ ਅਤੇ ਇਸ ਮਗਰ ਕੰਮ ਕਰ- ਦੀਆਂ ਚਾਲਕ ਸ਼ਕਤੀਆਂ ਨੂੰ ਬੁੱਝ ਕੇ ਇਕ ਵਿਗਿਆਨ ਦੇ ਰੂਪ ਵਿਚ ਪੇਸ਼ ਕਰਨ ਵਾਲੇ ਮੋਢੀ ਸਨ।

ਚਾਹੇ ਸਮਾਜਿਕ ਵਿਕਾਸ ਅਤੇ ਤਬਦੀਲੀ ਦਾ ਆਪਣਾ ਵਿਸ਼ੇਸ਼ ਨਿਰਧਾਰਿਤ ਰਸਤਾ ਹੈ ਅਤੇ ਜਿਸਦੇ ਆਪਣੇ ਤਹਿਸੁਦਾ ਵਿਗਿਆਨਕ ਨਿਯਮ ਹਨ, ਪਰ ਸਮਾਜਿਕ ਤਬਦੀਲੀ ਦਾ ਖਾਸਾ ਪ੍ਰਯੋਗਸ਼ਾਲਾ ਵਿਚ ਕੀਤੀ ਜਾਣ ਵਾਲੀ ਕਿਸੇ ਭੌਤਿਕ ਜਾਂ ਰਸਾਇਣਕ ਤਬਦੀਲੀ ਨਾਲੋਂ ਬਹੁਤ ਵੱਖਰਾ ਹੈ। ਇਥੇ ਇਹ ਨਿਯਮ ਬੇਜਾਨ ਪਦਾਰਥ ਤੇ ਲਾਗੂ ਨਹੀਂ ਹੋਣੇ ਸਗੋਂ ਮਨੁੱਖੀ ਚੇਤਨਾ ਦਾ ਵੀ ਇਸ ਵਿਚ ਇਕ ਅਹਿਮ ਰੋਲ ਹੁੰਦਾ ਹੈ। ਜੋ ਧਿਰਾਂ ਪੈਦਾਵਾਰੀ ਸਾਧਨਾਂ ਤੇ ਕਾਬਜ ਹੁੰਦੀਆਂ ਹਨ ਅਤੇ ਲੋਕਾਂ ਦੀ ਮਿਹਨਤ ਤੇ ਐਸ਼ ਕਰਦੀਆਂ ਹਨ ਉਹ ਨਹੀਂ ਚਾਹੁੰਦੀਆਂ ਕਿ ਅਜਿਹੀ ਸਮਾਜਿਕ ਤਬਦੀਲੀ ਹਵੇ ਜਿਸ ਨਾਲ ਉਹਨਾਂ ਦੀ ਸਰਦਾਰੀ ਟੁੱਟੇ। ਸੋ ਉਹ ਮਿਹਨਤਕਸ਼ ਲੋਕਾਂ ਦੀ ਚੇਤਨਾ ਨੂੰ ਸਮਾਜਿਕ ਤਬਦੀਲੀ ਵਾਲੇ ਰਾਹ ਤੋਂ ਰੋਕਣ ਅਤੇ ਭਟਕਾਉਣ ਲਈ ਕਈ ਹਰਬੇ ਵਰਤਦੀਆਂ ਹਨ। ਜਿਵੇਂ ਧਰਮ ਦੇ ਨਾਮ ਤੇ ਭਟਕਾਉਣਾ ਅਤੇ ਲੜਾਉਣਾ; ਜਾਤਾਂ, ਗੋਤਾਂ ਬੋਲੀਆਂ ਤੇ ਇਲਾਕਿਆਂ ਦੇ ਝਗੜਿਆਂ 'ਚ ਉਲਝਾਉਣਾ, ਅੰਧ ਵਿਸਵਾਸ਼ਾਂ ਨੂੰ ਉਤਸ਼ਾਹਿਤ ਕਰਨਾ. ਕਿਸਮਤ ਕਰਮਾਂ ਦੇ ਚੱਕਰਾਂ ਵਿਚ ਵਿਸਵਾਸ਼ ਬਨਾਉਣਾ, ਸਮਾਜਿਕ ਆਰਥਿਕ ਮਸਲਿਆਂ ਦਾ ਹੱਲ ਜਾਦੂ ਟੂਣਿਆਂ ਤੇ ਪੂਜਾ ਪਾਠ ਰਾਹੀਂ ਸੁਝਾਉਣਾ ਆਦਿ। ਅਤੇ ਇਸ ਤਰਾਂ ਸਮਾਜੀ ਵਿਕਾਸ ਅਤੇ ਤਬਦੀਲੀ ਦੀ ਉਸ ਪ੍ਰਕਿਰਿਆ ਨੂੰ ਰੋਕਣ ਜਾਂ ਧੀਮਾ ਕਰਨ ਦੀ ਕੋਸਿਸ਼ ਕੀਤੀ ਜਾਂਦੀ ਹੈ ਜਿਸ ਤੇ ਚੱਲਕੇ ਹੀ ਮਨੁੱਖ ਨੇ ਆਪਣੇ ਚੰਗੇਰੇ ਭਵਿੱਖ ਵਲ ਵਧਣਾ ਅਤੇ ਸੁਪਨਿਆਂ ਨੂੰ ਪੂਰਾ ਕਰਨਾ ਹੈ।

ਪਹਿਲੀ ਮਈ ਨੂੰ ਮਨਾਇਆ ਜਾਂਦਾ ਮਈ ਦਿਵਸ ਇਸ ਤਬਦੀਲੀ ਲਈ ਚੱਲ ਰਹੇ ਸੰਘਰਸ਼ ਦਾ ਦਿਨ ਹੈ। ਇਸ ਦਿਨ ਤੇ ਵਧੀਆ ਜ਼ਿੰਦਗੀ ਦੇ ਚਾਹਵਾਨ ਸਾਰੇਲੋਕਾ ਦਾ ਫਰਜ ਬਣਦਾ ਹੈ ਕਿ ਉਹ ਸਿਰਫ ਖੁਦ ਹੀ ਇਹਨਾਂ ਪਛੜੇ ਅਤੇ ਗੁੰਮਰਾਹ ਕਰੂ ਵਿਚਾਰਾਂ ਤੋਂ ਪੂਰੀ ਤਰਾਂ ਮੁਕਤ ਹੋਣ ਸਗੋਂ ਬਾਕੀ ਮਿਹਨਤਕਸ਼ ਲੋਕਾਂ ਨੂੰ ਵੀ ਇਸ ਜਹਾਲਤ ਦੇ ਭੰਬਲਭੂਸੇ ਵਿਚੋਂ ਨਿਕਲਣ ਵਿਚ ਸਹਾਇਤਾ ਕਰਨ। ਅੱਜ ਦੇ ਯੁੱਗ ਵਿਚ ਜ਼ਿੰਦਗੀ ਦੇ ਹਰ ਖੇਤਰ ਵਿਚ ਵਿਗਿਆਨਕ ਸੋਚ ਅਪਣਾਕੇ ਹੀ ਅੱਗੇ ਵਧਿਆ ਜਾ ਸਕਦਾ ਹੈ। ★



---

If Undelivered, Please Return

**TARKSHIL**

Post Box No. 34

KoT KAPURA-151204

PRINTED MATTER

To

..................................................

..................................................

..................................................